**Sardalan**

Collection of Poems by

Dr. Bikram Singh Sohi
812 Prairie Creek Dr Pacifica CA 94044 United States
Mob.+14437601098

India : 43-Guru Amardas Nagar Jalandhar,
Punjab-144008, India
WhatsApp+91-98723-32052

Cover Page : Pearl Multani

ISBN : 978-93-81439-83-8

Price : 200/-

First Print : June 2022

*Sole Distributor*
**Singh Brothers**, Amritsar

*Publishers :*



ਨਾਨਕ ਸਿੰਘ ਪੁਸਤਕ ਮਾਲਾ
5-ਸਿਟੀ ਸੈਂਟਰ,
ਨਜ਼ਦੀਕ ਗੁਰੂ ਨਾਨਕ ਭਵਨ, ਅੰਮ੍ਰਿਤਸਰ



**Punjabi Lok Virasat Academy**
Ludhiana

*Printed at*
**Printwell**
146, Industrial Focal Point, Amristar

ਧਰਤ ਸੁਹਾਵੀ ਤਾਲੁ ਸੁਹਾਵਾ
ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥

ਧਰਤੀ ਸੁਹਾਵੀ ਦੇ ਨਾਂ...



ਇਹਨਾਂ ਵੰਡਣੇ ਸੀ ਰੱਬ
ਇਹਨਾਂ ਬੁੱਲ੍ਹਾ ਵੰਡ 'ਤਾ !
ਤੇਰਾ ਸਾਗ ਵਾਲਾ ਕੁੱਜਾ
ਤੇਰਾ ਚੁੱਲ੍ਹਾ ਵੰਡ 'ਤਾ !
ਤੇਰੇ ਵਾਰਸਾਂ ਦੀ ਹੀਰ
ਸਰਹੱਦ ਤੇ ਮਿਲੀ
ਕਹਿੰਦੀ ਹਿੰਦੂ ਆਂ ਨਾ ਸਿੱਖ !
ਨਾ ਕੁਰਾਨ ਆ ਪੜ੍ਹੀ !
ਮੇਰਾ ਕੋਈ ਨਾ ਮੁਹੱਲਾ
ਮੇਰੀ ਕੋਈ ਨਾ ਗਲੀ !
ਮੇਰੀ ਇੱਕ ਲੱਤ ਲਹਿੰਦੇ
ਇੱਕ ਚੜ੍ਹਦੇ ਅੜੀ !
ਮੇਰੇ ਵਾਰਸਾ ਵੇ ਆ ਕੇ ਮੈਨੂੰ
ਲੈ ਜਾ ਝੱਲਿਆ !

# ਤਤਕਰਾ

•

## ਸੁਆਗਤੀ ਸ਼ਬਦ

ਕਵਿਤਾ ਮਨ ਵਿਚ ਚੌਗਿਰਦੇ ਦਾ ਪ੍ਰਵੇਸ਼ ਵੀ ਹੈ ਤੇ ਆਵੇਸ਼ ਵੀ। ਇਹ ਉੱਗਦੀ ਵੀ ਹੈ ਤੇ ਪੜ੍ਹਨ ਵਾਲੇ ਦੇ ਮਨ ਵਿੱਚ ਸੁਪਨਿਆਂ ਦੇ ਬੀਜ ਵੀ ਕੇਰਦੀ ਹੈ। ਸਦੀਆਂ ਤੋਂ ਇਹ ਸਿਲਸਿਲਾ ਚੱਲ ਰਿਹਾ ਹੈ। ਸਾਡਾ ਵਿਰਸਾ ਵਰਤਮਾਨ ਤੱਕ ਸੁਰੱਖਿਅਤ ਪਹੁੰਚਣ ਦਾ ਕਾਰਨ ਵੀ ਕਵਿਤਾ ਹੀ ਹੈ। ਕਵਿਤਾ ਤਰਲ ਹੋ ਕੇ ਮਨ ਮਸਤਕ ਤੱਕ ਪੁੱਜਣ ਦਾ ਸਭ ਤੋਂ ਅਸਰਦਾਰ ਵਸੀਲਾ ਹੈ। ਸ਼ਾਇਦ ਏਸੇ ਕਰਕੇ ਸਾਡੇ ਪੁਰਾਤਨ ਗਰੰਥ ਵਧੇਰੇ ਗਿਣਤੀ ਵਿਚ ਕਾਵਿ-ਸਰੂਪ ਹੀ ਹਨ। ਏਥੋਂ ਤੱਕ ਕਿ ਇਲਾਜ ਪ੍ਰਬੰਧ ਅਤੇ ਨੀਤੀ ਸ਼ਾਸਤਰ ਦੇ ਬਹੁਤੇ ਗਰੰਥ ਵੀ ਕਵਿਤਾ ਵਿੱਚ ਹੀ ਹਨ। ਕਿਸੇ ਵਕਤ ਵੈਦ-ਪਰੰਪਰਾ ਵਿਚ ਸਰਵੋਤਮ ਡਿਗਰੀ ਕਵੀ ਰਾਜ ਦੀ ਹੁੰਦੀ ਸੀ।

ਬਦੇਸ਼ ਵੱਸਦੇ ਕਵੀ ਮਿੱਤਰ ਬਿਕਰਮ ਸੋਹੀ ਦੀ ਕਾਵਿ-ਪੁਸਤਕ 'ਸਰਦਲਾਂ' ਪੜ੍ਹਨ ਪਰਖਣ ਦਾ ਸੁਭਾਗ ਮਿਲਿਆ ਤਾਂ ਪਤਾ ਲੱਗਾ ਕਿ ਕਵਿਤਾ ਕੇਵਲ ਵਿਚਾਰ-ਪ੍ਰਵਾਹ ਜਾਂ ਸੰਵੇਦਨਾ ਦੀ ਅਭਿਵਿਅਕਤੀ ਹੀ ਨਹੀਂ ਸਗੋਂ ਇਸ ਤੋਂ ਕੁਝ ਵੱਧ ਵੀ ਹੈ। ਬਿਕਰਮ ਸੋਹੀ ਕਿੱਤੇ ਵੱਲੋਂ ਅਮਰੀਕਾ ਦੇ ਕੈਲੇਫੋਰਨੀਆ ਸੂਬੇ ਵਿੱਚ ਵੈਟਰਨਰੀ ਡਾਕਟਰ ਹੈ ਪਰ ਕਵਿਤਾ ਸਿਰਜਣ ਉਸ ਦਾ ਸ਼ੌਕ ਤੇ ਵਿਸ਼ਵਾਸ ਹੈ। ਗੁਰਦਾਸਪੁਰ ਜ਼ਿਲ੍ਹੇ ਦੀ ਸ੍ਰੀ ਹਰਿਗੋਬਿੰਦਪੁਰ ਵੱਖੀ ਨਾਲ ਲੱਗਦੇ ਪਿੰਡ ਸੋਹੀਆਂ ਦਾ ਜੰਮਪਲ ਬਿਕਰਮ ਬਚਪਨ ਤੋਂ ਹੀ ਪੰਜਾਬੀ ਤੇ ਰੂਸੀ ਸਾਹਿਤ ਦਾ ਗਹਿਰ ਗੰਭੀਰ ਪਾਠਕ ਬਣ ਗਿਆ ਸੀ ਕਿਉਂਕਿ ਅਧਿਆਪਕ ਆਗੂ ਬਾਪ ਸ. ਕਰਮ ਸਿੰਘ ਸੋਹੀ ਕੋਲ ਘਰ ਵਿੱਚ ਹੀ ਵਿਸ਼ਾਲ ਪੁਸਤਕ-ਭੰਡਾਰ ਸੀ। ਅੱਤਵਾਦ ਦੇ ਤਪਦੇ ਸੇਕ ਵੇਲੇ ਇਹ ਪਰਿਵਾਰ ਜਲੰਧਰ ਆ ਵੱਸਿਆ। ਜਲੰਧਰ ਤੋਂ ਅਗਲੇਰੀ ਪੜ੍ਹਾਈ ਕਰਕੇ ਉਹ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਲੁਧਿਆਣਾ ਦੇ ਵੈਟਰਨਰੀ ਕਾਲਜ 'ਚ ਬੀ.ਵੀ.ਐੱਸ.ਸੀ. ਦੀ ਪੜ੍ਹਾਈ ਕਰਨ ਆ ਗਿਆ। ਏਥੇ ਪੜ੍ਹਨ ਵੇਲੇ ਉਸ ਦੀ ਬਹੁਤੀ ਬੈਠਕ ਡਾ. ਮ.ਸ. ਰੰਧਾਵਾ ਲਾਇਬਰੇਰੀ ਵਿੱਚ ਹੀ ਹੁੰਦੀ। ਉਹ ਪੰਜਾਬੀ ਸਾਹਿੱਤ ਦਾ ਗੂੜ੍ਹ ਪਾਠਕ ਤਾਂ ਸੀ ਪਰ ਸਿਰਜਣਾ 'ਚ ਮਾਰਗ ਮਗਰੋਂ ਪਛਾਣਿਆ। ਦੋ ਕਾਵਿ ਪੁਸਤਕਾਂ ਤੋਂ ਬਾਅਦ ਸਰਦਲਾਂ ਉਸ ਦਾ ਤੀਜਾ ਕਾਵਿ ਸੰਗ੍ਰਹਿ ਹੈ।

ਇਹ ਕਵਿਤਾਵਾਂ ਪੜ੍ਹਦਿਆਂ ਲੱਗਦਾ ਹੈ ਕਿ ਬਿਕਰਮ ਸੋਹੀ ਕਵਿਤਾ ਦੀ ਭਾਲ ਵਿਚ ਹੈ। ਉਸ ਕਵਿਤਾ ਦੀ ਭਾਲ ਵਿੱਚ, ਜੋ ਮਨੁੱਖੀ ਮਨ ਦੇ ਅੰਦਰੂਨੀ ਤੇ ਬਾਹਰਲੇ ਬੰਧਨ ਤੋੜ ਸਕੇ। ਆਜ਼ਾਦ ਫ਼ਿਜ਼ਾ ਵਿਚ ਸਾਹ ਲੈਂਦੀ ਕਵਿਤਾ। ਉਰਦੂ, ਹਿੰਦੀ ਅਤੇ ਅੰਗ੍ਰੇਜ਼ੀ ਕਵਿਤਾ ਦਾ ਪਠਨ ਪਾਠਨ ਕਰਨ ਕਾਰਨ ਉਸ ਦੀ ਸ਼ਾਇਰੀ ਵਿੱਚ ਕਈ ਵਾਰ ਕੁਝ ਸ਼ਬਦ ਤੱਤਸਮ ਰੂਪ ਵਿਚ ਆ ਜਾਂਦੇ ਹਨ। ਉਹ ਸ਼ਬਦ-ਸੰਭਾਲ ਦੇ ਸ਼ੌਕ ਨੂੰ ਪਾਲ਼ਦਿਆਂ ਉਨ੍ਹਾਂ ਸ਼ਬਦਾਂ

ਨੂੰ ਆਪਣੀ ਮਾਂ ਬੋਲੀ ਦੇ ਭੰਡਾਰ ਵਿਚ ਉਸੇ ਰੂਪ ਵਿਚ ਟਿਕਾਉਣ ਦੀ ਰੀਝ ਪਾਲਦਾ ਹੈ। ਬਿਕਰਮ ਸੋਹੀ ਸ਼ਬਦਾਂ ਨੂੰ ਆਵਾਰਾ ਨਹੀਂ ਹੋਣ ਦਿੰਦਾ ਕਿ ਉਹ ਮਨਮਰਜ਼ੀ ਦੇ ਅਰਥ ਪਸਾਰਦੇ ਫਿਰਨ। ਹਰ ਸ਼ਬਦ ਨੂੰ ਕਰੀਨੇ ਨਾਲ ਟਿਕਾਉਂਦਾ, ਸਜਾਉਂਦਾ ਤੇ ਕਵਿਤਾਉਂਦਾ ਹੈ। ਉਸ ਦੀ ਸ਼ਾਇਰੀ ਸਾਨੂੰ ਨਵੇਂ ਅਨੁਭਵ ਮੰਡਲ ਵਿਚ ਲੈ ਤੁਰਦੀ ਹੈ। ਉਸ ਲਈ ਕੋਈ ਵੀ ਵਿਸ਼ਾ ਵਰਜਿਤ ਨਹੀਂ, ਸਗੋਂ ਹਰ ਵਿਸ਼ਾ ਹੀ ਪ੍ਰਗਟਾਉਣ ਯੋਗ ਹੈ। ਆਪਣੇ ਨਾਨਾ ਜੀ ਸ: ਇਕਬਾਲ ਸਿੰਘ ਮੱਲ੍ਹੀ ਪਾਸੋਂ ਦੇਸ਼ ਵੰਡ ਬਾਰੇ ਸੁਣੀਆ ਗੱਲਾਂ ਕਵਿਤਾ 'ਚ ਪਰੋਂਦਿਆਂ ਸਾਨੂੰ 1947 ਦੇ ਉਜਾੜੇ ਕੋਲ ਲਿਆ ਖੜ੍ਹਾ ਕਰਦਾ ਹੈ। ਇੰਜ ਲੱਗਦਾ ਹੈ ਕਿ ਇਹ ਸਾਰਾ ਕੁਝ ਉਸ ਦੇ ਨਾਨਾ ਜੀ ਨਾਲ ਨਹੀਂ, ਬਿਕਰਮ ਨਾਲ ਵਾਪਰਿਆ ਹੈ।

ਕੋਈ ਪਾਕਿ ਲਈ ਬੈਠਾ
ਕਿਸੇ ਹਿੰਦ ਮੱਲਿਆ।
ਤੇਰਾ ਪੂਰਾ ਸੀ ਪੰਜਾਬ,
ਅੱਧਾ ਹੋਇਆ ਝੱਲਿਆ।
ਤੇਰਾ ਪੂਰਾ ਸੀ ਪੰਜਾਬ,
ਟੋਟੇ ਹੋਇਆ ਝੱਲਿਆ।
ਇਨ੍ਹਾਂ ਵੰਡਣੇ ਸੀ ਰੱਬ,
ਇਨ੍ਹਾਂ ਬੁੱਲ੍ਹਾ ਵੰਡ 'ਤਾ।
ਤੇਰਾ ਸਾਰਾ ਵਾਲਾ ਕੁੱਜਾ,
ਤੇਰਾ ਚੁੱਲ੍ਹਾ ਵੰਡ 'ਤਾ।
ਤੇਰੇ ਵਾਰਸਾਂ ਦੀ ਹੀਰ,
ਸਰਹੱਦ ਤੇ ਮਿਲੀ।
ਕਹਿੰਦੀ ਹਿੰਦੂ ਆਂ ਨਾ ਸਿੱਖ,
ਨਾ ਕੁਰਾਨ ਆ ਪੜ੍ਹੀ।
ਮੇਰਾ ਕੋਈ ਨਾ ਮੁਹੱਲਾ,
ਮੇਰੀ ਕੋਈ ਨਾ ਗਲ਼ੀ।
ਮੇਰੀ ਇੱਕ ਲੱਤ ਲਹਿੰਦੇ,
ਇੱਕ ਚੜ੍ਹਦੇ ਅੜੀ।
ਮੇਰੇ ਵਾਰਸਾ ਵੇ ਆ ਕੇ ਮੈਨੂੰ
ਲੈ ਜਾ ਝੱਲਿਆ।

ਇਹ ਕਵਿਤਾ ਦੀਆਂ ਸਤਰਾਂ ਨਹੀਂ ! ਧਰਤੀ ਮਾਂ ਦੇ ਟਸ ਟਸ ਕਰਦੇ, ਲਹੂ-ਭਿੱਜੇ ਸਿਆੜ ਹਨ ਜੋ ਮਨ ਦੀ ਕੋਮਲ ਭੂਮੀ ਵਿਚ ਦਰਦਾਂ ਨੇ ਕੱਢੇ ਹਨ। ਸੰਵੇਦਨਸ਼ੀਲ ਕਵੀ-

ਮਨ ਹੀ ਇਸ ਦਰਦ ਨੂੰ ਆਪਣੇ ਪੁਰਖ਼ਿਆਂ ਤੋਂ ਉਧਾਰਾ ਲੈ ਕੇ ਕਵਿਤਾ 'ਚ ਢਾਲ ਸਕਦਾ ਹੈ।

ਮੇਰਾ ਬਿਕਰਮ ਸੋਹੀ ਦੀ ਕਵਿਤਾ ਪੜ੍ਹਦਿਆਂ ਵਿਸ਼ਵਾਸ਼ ਗੂੜ੍ਹਾ ਹੋਇਆ ਹੈ ਕਿ ਕਵੀ ਲਈ ਕੋਈ ਵੀ ਵਿਸ਼ਾ ਵਰਜਿਤ ਨਹੀਂ ਹੁੰਦਾ। ਆਸਥਾ ਨਾਲ ਸੰਬੰਧਿਤ ਵਿਸ਼ੇ ਨਿਭਾਉਂਦਿਆਂ ਵੀ ਉਹ ਤਰਕਸ਼ੀਲਤਾ ਨਹੀਂ ਤਿਆਗਦਾ। ਹਰਿਮੰਦਰ ਸਾਹਿਬ ਤੇ ਹੋਏ ਹਮਲੇ ਦੀ ਵਾਰਤਾ ਸੁਣਾਉਂਦਿਆਂ ਉਹ ਵਿਅਕਤੀਆਂ ਤੇ ਵਰਤਾਰਿਆਂ ਨੂੰ ਸਿਰਫ਼ ਵਰਤਣ ਯੋਗ ਸਮੱਗਰੀ ਵਜੋਂ ਹੀ ਰੱਖਦਾ ਹੈ, ਉਨ੍ਹਾਂ ਦਾ ਨਾਇਕਤਵ ਜਾਂ ਖਲ ਨਾਇਕਤਾ ਉਸਾਰਨ ਦੀ ਹਮਾਕਤ ਨਹੀਂ ਕਰਦਾ ਉਸਦੀ ਇਹੀ ਖ਼ੂਬਸੂਰਤੀ ਹੈ। ਸ਼ਬਦ ਉਸ ਲਈ ਆਧਾਰ ਸਮੱਗਰੀ ਹੈ, ਜਿਸ ਤੇ ਉਸਾਰ ਕਰਨ ਲੱਗਿਆਂ ਕੋਮਲ ਬੁਰਸ਼ ਛੋਹਾਂ ਨਾਲ ਪ੍ਰਭਾਵ-ਚਿੱਤਰ ਉਸਾਰਦਾ ਹੈ। ਬਿਕਰਮ ਸੋਹੀ ਦੀ ਸਾਕਾ ਨੀਲਾ ਤਾਰਾ ਬਾਰੇ ਇੱਕ ਕਵਿਤਾ ਇਸ ਸੰਗ੍ਰਹਿ ਵਿਚ ਹੋਕਾ ਬਹੁਤ ਹੀ ਨਿਵੇਕਲੀ ਅਤੇ ਬਾਕੀ ਕਵਿਤਾਵਾਂ ਤੋਂ ਵੱਖਰੇ ਮੁਹਾਵਰੇ ਵਾਲੀ ਹੈ। ਭਾਵੇਂ ਹਰ ਵਿਸ਼ਾ ਆਪਣੇ ਖ਼ਾਤਰ ਵੱਖਰਾ ਮੁਹਾਵਰਾ ਤੇ ਸ਼ਬਦ ਸਮੱਗਰੀ ਲੈ ਕੇ ਆਉਂਦਾ ਹੈ।

ਟੈਂਕ ਚਾੜ੍ਹ ਕੇ ਸੱਚੇ ਤਖ਼ਤ ਉੱਤੇ,
ਹੁਣ ਆਖਦੇ ਸਭ ਕੁਝ ਭੁੱਲ ਜੋ ਜੀ।
ਭੁੱਲਿਉ ਸੁਰਖ਼ ਸਰੋਵਰ ਅੰਮ੍ਰਿਤ ਦਾ,
ਬੂਟ ਵਿੱਚ ਪਰਿਕਰਮਾ ਭੁੱਲ ਜੋ ਜੀ।

ਤੱਤੀ ਤਵੀ ਤੇ ਖਿੜਿਆ ਫੁੱਲ ਵੇਖਣ,
ਆਈਆਂ ਸੰਗਤਾਂ ਦੂਰੋਂ ਭਾਰੀਆਂ ਨੇ।
ਲਾਈ ਸ਼ਿਸਤ ਹਿੰਦ ਦੀ ਮਲਿਕਾ ਨੇ,
ਅੱਜ ਖਿੱਚੀਆਂ ਖ਼ੂਬ ਤਿਆਰੀਆਂ ਨੇ,
ਟੈਂਕ ਪਿੰਜਦਾ ਜਾਏ ਕਿਲਕਾਰੀਆਂ ਨੂੰ,
ਦੁੱਧ ਵਾਲੀਆਂ ਦੰਦੀਆਂ ਸਾਰੀਆਂ ਨੂੰ।

ਕਈ ਆਏ ਨੇ ਸਾਨੂੰ ਮਿਟਾਉਣ ਵਾਲੇ,
ਖ਼ੁਰਾ ਖੋਜ ਨਾ ਮਿਟਿਆ ਬਾਨਿਆਂ ਦਾ।
ਵੇਖੋ ! ਅੱਜ ਵੀ ਗੋਬਿੰਦ ਦੀ ਤੇਗ਼ ਲਿਸ਼ਕੇ,
ਰਿਹਾ ਕੱਖ ਨਾ ਰਾਜੇ ਤੇ ਰਾਣਿਆਂ ਦਾ।

ਭਾਵੇਂ ਕਰੋਨਾ ਕਹਿਰ ਹੋਵੇ ਜਾਂ ਦਿੱਲੀ ਦੀਆਂ ਬਰੂਹਾਂ ਤੇ ਲੱਗਿਆ ਕਿਰਤੀ ਕਿਸਾਨ ਮੋਰਚਾ, ਉਹ ਬਹੁਤ ਵੱਖਰੇ ਪ੍ਰਭਾਵ ਚਿੱਤਰ ਉਸਾਰਦਾ ਹੈ। ਉਸ ਦੀ ਕਾਵਿ ਵਿਧੀ ਸ਼ਬਦਾਂ ਨਾਲ ਕੋਲਾਜ ਪੈਟਰਨ ਵਾਲੇ ਚਿੱਤਰ ਉਸਾਰਨ ਦੀ ਹੈ।

ਉਸ ਵਾਸਤੇ ਸ਼ਬਦ ਅਜੇ ਸਮੱਗਰੀ ਹਨ, ਇਸ ਤੋਂ ਅੱਗੇ ਤੁਰਕੇ ਉਸਨੇ ਸ਼ਬਦਾਂ ਨੂੰ ਆਪਣੇ ਵਿਚਾਰ ਪ੍ਰਬੰਧ ਅਤੇ ਵਿਚਾਰ-ਪ੍ਰਵਾਹ ਦਾ ਵਾਹਕ ਬਣਾਉਂਦਾ ਹੈ।

ਮੈਂ ਉਸ ਦਿਨ ਦੀ ਉਡੀਕ ਵਿੱਚ ਹਾਂ!

ਬਿਕਰਮ ਸੋਹੀ ਕੋਲ ਦ੍ਰਿਸ਼ਟੀ ਵੀ ਹੈ ਤੇ ਦ੍ਰਿਸ਼ਟੀਕੋਨ ਵੀ। ਉਸ ਦਾ ਵਿਗਿਆਨਕ ਨਜ਼ਰੀਆ ਅਤੇ ਅਧਿਐਨ ਕਈ ਵਾਰ ਉਸਨੂੰ ਤਰਲ ਹੋਣੋਂ ਵਰਜਦਾ ਪ੍ਰਤੀਤ ਹੁੰਦਾ ਹੈ ਪਰ ਉਸ ਨਾਲ ਵਿਚਾਰ ਚਰਚਾ ਕਰਕੇ ਗੱਲ ਸਪਸ਼ਟ ਹੁੰਦੀ ਹੈ ਕਿ ਸ਼ਬਦ ਸੰਭਾਲ ਉਸ ਲਈ ਜਨੂੰਨ ਵਾਂਗ ਹੈ, ਫ਼ੈਸ਼ਨ ਵਾਂਗ ਨਹੀਂ।

ਮੈਨੂੰ ਚੰਗਾ ਲੱਗਦਾ ਹੈ ਜਦ ਵੈਟਰਨਰੀ ਦੀ ਪੜ੍ਹਾਈ ਕਰਕੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਲੁਧਿਆਣਾ ਦੇ ਕਲਾਵੰਤ ਪੁੱਤਰ ਸਿਰਫ਼ ਰੁਜ਼ਗਾਰ ਨਹੀਂ ਕਮਾਉਂਦੇ ਸਗੋਂ ਸਾਹਿੱਤ ਸਿਰਜਣਾ ਤੇ ਕਲਾ ਦੇ ਹੋਰ ਖੇਤਰਾਂ ਚ ਵੀ ਨਾਮਣਾ ਖੱਟਦੇ ਹਨ। ਇਹ ਇਸ ਯੂਨੀਵਰਸਿਟੀ ਦੀ ਮੋਹਰ ਛਾਪ ਹੈ ਜੋ ਸਪਸ਼ਟ ਦਿਸਦੀ ਹੈ। ਸਾਹਿੱਤ ਸਿਰਜਣਾ, ਪੇਂਟਿੰਗ, ਫੋਟੋਗਰਾਫ਼ੀ, ਅਦਾਕਾਰੀ ਜਾਂ ਸੰਗੀਤ ਖੇਤਰ ਹੋਵੇ ਵੈਟਰਨਰੀ ਕਾਲਿਜ ਨੇ ਸਾਨੂੰ ਬਹੁਤ ਮਹਾਂਰਥੀ ਦਿੱਤੇ ਨੇ।

ਅਧਿਆਪਕਾਂ ਚੋਂ ਡਾ ਸੁਰੇਸ਼ਵਰ ਸ਼ਰਮਾ ਵਰਗੇ ਸਿਤਾਰਵਾਦਕ, ਪੀ ਐੱਨ ਦਿਵੇਦੀ ਤੇ ਕੀਰਤੀ ਦੂਆ ਵਰਗੇ ਅਦਾਕਾਰ, ਸੁਖਨੈਨ, ਦੇਵਿੰਦਰ ਸੰਧੂ, ਸੂ. ਸਤਨਾਮ ਸਿੰਘ, ਜਸਬੀਰ ਮਹਿਰਮ ਤੇ ਵੀਰ ਸੁਖਵੰਤ ਵਰਗੇ ਸੁਰਵੰਤੇ ਗਾਇਕ ਰੂਹ ਨੂੰ ਤਾਜ਼ਗੀ ਦਿੰਦੇ ਨੇ, ਬਲਬੀਰ ਬਗੀਚਾ ਸਿੰਘ ਵਰਗੇ ਸ਼ਾਇਰ ਰੂਹ ਤ੍ਰਿਪਤਾਉਂਦੇ ਨੇ।

ਹੁਣ ਬਿਕਰਮ ਸੋਹੀ ਨੇ ਆਪਣੀ ਤੀਸਰੀ ਕਾਵਿ ਪੁਸਤਕ ਰਾਹੀਂ ਦਸਤਕ ਦਿੱਤੀ ਹੈ। ਉਸ ਦੇ ਬਹਾਨੇ ਪੁਰਾਣੇ ਵਕਤ ਦੇ ਨਾਇਕ ਚੇਤੇ ਕਰਦਿਆਂ ਮੈਨੂੰ ਮਾਣ ਮਹਿਸੂਸ ਹੋ ਰਿਹਾ ਕਿ ਮੈਂ ਲਗਪਗ ਸਭਨਾਂ ਦਾ ਪਿਆਰ ਪਾਤਰ ਰਿਹਾ ਹਾਂ। ਬਿਕਰਮ ਮੈਥੋਂ ਲਾਂਭੇ ਲਾਂਭੇ ਜੁਆਨ ਹੋ ਗਿਆ ਪਰ ਇਸ ਦੀਆਂ ਗੁਰਦਾਸਪੁਰੀ ਜੜ੍ਹਾਂ ਕਾਰਨ ਮੇਰੇ ਵਾਲੇ ਬਿਰਖਾਂ ਦੀ ਛਾਂ ਜਿਹਾ ਹੈ। ਮੈਨੂੰ ਮਾਣ ਹੈ ਕਿ ਉਸ ਨੇ ਸ਼ਬਦ ਨੂੰ ਧਰਮ ਵਾਂਗ ਸੰਭਾਲਿਆ ਹੈ।

ਬਿਕਰਮ ਸੋਹੀ ਦੇ ਸੱਜਰੇ ਕਾਵਿ-ਸੰਗ੍ਰਹਿ ਸਰਦਲਾਂ ਦਾ ਸੁਆਗਤ ਹੈ।

*(ਗੁਰਭਜਨ ਸਿੰਘ ਗਿੱਲ)*
*ਚੇਅਰਮੈਨ,*
*ਪੰਜਾਬੀ ਲੋਕ ਵਿਰਾਸਤ ਅਕਾਡਮੀ,*
*ਲੁਧਿਆਣਾ।*

## ਚਾਂਦਨੀ ਚੌਂਕ

ਤਸ਼ੱਦਦ ਨੂੰ ਸਹਿਜ ਮਿਲਿਆ
ਕਹਿਰ ਨੂੰ ਅਨਹਦ ਨਾਦ
ਚਾਂਦਨੀ ਚੌਂਕ ਵਿੱਚ ਸੀਸ ਗਿਰਿਆ
ਸੁਰ-ਲੋਕ ਸੁਣੀ ਆਵਾਜ਼

ਸਿਰਾਂ ਦੇ ਸਾਜ਼ ਤੇ
ਆਰਿਆਂ ਦਾ ਗਜ਼ ਫਿਰਿਆ
ਖ਼ੂਨ ਦੀ ਸਰਗ਼ਮ ਕਿਹਾ
ਇੱਕ ਓਂਕਾਰ, ਇੱਕ ਓਂਕਾਰ

ਦੇਗਾਂ ਦੇ ਉਬਾਲ ਨੇ
ਅਕੀਦਤ ਦੀ ਇੰਤਹਾ ਪਰਖੀ
ਜਿਸਮਾਂ ਦੀ ਚਾਰਦੁਆਰੀ ਨੇ
ਰੂਹਾਂ ਦੀ ਪਰਵਾਜ਼

ਬਦਨ ਤੇ ਅੱਗ ਦੇ ਫੁੱਲ ਖਿੜੇ
ਸ਼ਿੱਦਤ ਦੀ ਇਉਂ ਬਹਾਰ ਆਈ
ਮੁਰਸ਼ਦ ਦੇ ਸਾਹਵੇਂ ਮਹਿਕਿਆ
ਇੱਕ ਅਗਨ ਦਾ ਗੁਲਜ਼ਾਰ

ਦੈਰ ਡੋਲੇ, ਇਸ਼ਟ ਡੋਲੇ
ਤਿਲਕ ਹੋਇਆ ਬੇਜ਼ਾਰ
ਹਿੰਦ ਦੀ ਚਾਦਰ ਸੁਰਖ਼ ਹੋ ਕੇ
ਦੇ ਗਈ ਧਰਵਾਸ



## ਦੋ ਬੇੜੀਆਂ 'ਚ

ਦੋ ਬੇੜੀਆਂ 'ਚ ਪੈਰ ਤੇ ਓਹ ਤਰਦੇ ਰਹੇ
ਕਈ ਸਾਲ ਪਰਛਾਵਿਆਂ ਨੂੰ ਫੜਦੇ ਰਹੇ

ਬੜਾ ਸ਼ੌਂਕ ਦਰਿਆਵਾਂ ਵਾਲਾ ਤਲ ਵੇਖਣਾ
ਬੜੇ ਖ਼ੌਫ਼ ਨਾ' ਕਿਨਾਰਿਆਂ ਤੇ ਤਰਦੇ ਰਹੇ

ਖੁਸ਼ਬੋਈ ਬਣ ਸਦੀਆਂ ਤੇ ਡੁੱਲ੍ਹਣਾ ਸੀ ਪਰ
ਓਹ ਪਲਾਂ ਦਿਆਂ ਕੰਡਿਆਂ ਤੋਂ ਡਰਦੇ ਰਹੇ!

ਓਹ ਆਉਣਗੇ ਨਈਂ ਬਸ ਆਉਣ ਦੀ ਉਮੀਦ
ਤਾਂ ਵੀਂ ਦਰਾਂ ਉੱਤੇ ਪਲਕਾਂ ਨੂੰ ਧਰਦੇ ਰਹੇ

ਜਾਓ ਆਖ ਦਿਓ ਵੇਖਣਾ ਵਿਖਾਉਣ ਮੁੱਕਿਆ
ਐਂਵੇਂ ਯਾਰ ਦੇ ਦੀਦਾਰ ਨੂੰ ਓ ਮਰਦੇ ਰਹੇ!

ਹੁਣ ਵਾਅਦਿਆਂ ਦੇ ਫੁੱਲ ਮੁਰਝਾਉਣ ਲੱਗ ਪਏ
ਐਂਵੇਂ ਕੰਡਿਆਂ ਦੇ ਸਾਗਰਾਂ ਚ ਤਰਦੇ ਰਹੇ!

ਔਹ! ਫੰਦਿਆਂ ਦੀ ਸ਼ਮਾਂ ਤੇ ਆ ਲਾਟ ਦਿਸਦੀ
ਇਹ ਕੌਣ ਸੀ ਓਹ ਲੋਕ ਇਵੇਂ ਮਰਦੇ ਰਹੇ?



# ਹਿਰਨੀ ਦੀ ਅੱਖ

ਸਰਘੀ ਵੇਲੇ ਪੱਤੀਆਂ ਤੇ ਉੱਲਰੀ ਤ੍ਰੇਲ਼
ਉੱਤੇ ਯਾਦ ਵਾਲਾ ਬਲ਼ਦਾ ਸਫ਼ਾ ਲਿਖਿਆ
ਸਾਵੇ ਜੰਗਲ਼ਾਂ ਦੇ ਵਰਕੇ ਤੇ ਜਦ ਲਿਖਿਆ
ਕਿਸੇ ਹਿਰਨੀ ਦੀ ਅੱਖ ਦਾ ਪਤਾ ਲਿਖਿਆ

ਅੱਖ ਕਿਸੇ ਚੀਲ ਦੀ ਓ ਚੁੰਝ ਵਰਗੀ
ਅੱਖ ਗੁੱਝੀ ਸੱਟ ਦੀ ਓ ਡੋਲ ਵਰਗੀ
ਨਾਖਾਂ ਦਿਆਂ ਬਾਗਾਂ ਉੱਤੋਂ ਤੋਤਿਆਂ ਦੀ ਡਾਰ
ਅੱਖ ਹੁਣੇ ਲੱਥਿਆ ਜੋ ਤਈਆ ਬੁਖ਼ਾਰ

ਵਾਲਾਂ ਵਿੱਚ ਗੁੰਦੀ ਉਹਦੇ ਕੋਇਲਾਂ ਦੀ ਕੂਕ
ਸੁਰਮੇ ਚੋਂ ਸੁਣਦੀ ਏ ਸੂਫ਼ੀਆਂ ਦੀ ਹੂਕ
ਸੰਧਿਆ ਦਾ ਵੇਲਾ ਹੋਏ ਅੱਖ ਝਪਕੇ
ਸੇਲੀਆਂ ਨਾ’ ਸੂਰਜਾਂ ਨੂੰ ਪੈਣ ਦਬਕੇ

ਪੋਟਿਆਂ ਤੇ ਤਿਤਲੀਆਂ ਬਹਿਣ ਮੁੜ ਮੁੜ ਕੇ
ਸਾਹਵਾਂ ਵਿੱਚ ਫੁੱਲ ਜਾਨ ਦੇਣ ਆਏ ਤੁਰ ਕੇ
ਹਾਸਿਆਂ ਦੇ ਵਿੱਚ ਕੋਈ ਨਦੀਆਂ ਦੀ ਕਲ਼ ਕਲ਼
ਗੱਲਾਂ ਵਿੱਚ ਸ਼ਹਿਦ ਜਿਹਾ ਦਿਲ ਮਾਰ ਦਲ਼ ਦਲ਼

ਬਾਸ਼ਨਾ ਅਜ਼ਾਦ ਅਤੇ ਫੁੱਲ ਨੂੰ ਆਂ ਕੜੀਆਂ
ਡੁੱਬ ਗਿਆ ਦਿਲ ਪਰ ਸਭ ਰੀਝਾਂ ਤਰੀਆਂ
ਮਿਲਣਾ ਤਾਂ ਕੀ ਪਰ ਤਾਂਘ ਪੂਰੀ ਫ਼ਲ ਗਈ
ਫੇਰ ਅੱਜ ਸ਼ਾਮ ਇੱਕ ਤਲੀ ਉੱਤੇ ਢਲ਼ ਗਈ

ਦੂਰੀ ਵੀ ਨਹੀਂ ਪਰ ਫੇਰ ਵੀ ਨੇ ਫ਼ਾਸਲੇ
ਕਿੱਥੇ ਤੁਰੇ ਜਾਂਦੇ ਇਹ ਬਾਵਰੇ ਜੇ ਕਾਫ਼ਲੇ
ਕੱਲ੍ਹੇ ਕੱਲ੍ਹੇ ਮੋੜ ਉੱਤੇ ਕਈ ਖ਼ਤ ਰੱਖ ਕੇ
ਕੰਧਾਂ ਉੱਤੇ ਦੀਵਿਆਂ ਦੇ ਵਾਂਗ ਤਾਰੇ ਰੱਖ ਤੇ



## ਮੈਂ ਅੱਗ ਦੀ ਸਿਆਹੀ

ਤੇਰੇ ਦਿਲ ਵਿੱਚ ਆ
ਮੈਂ ਤੇ ਮੱਲਣੀ ਏ ਥਾਂ
ਤੇਰੇ ਮੁਖੜੇ ਤੇ ਮੇਰੀਆਂ
ਇਹ ਮੀਢੀਆਂ ਦੀ ਛਾਂ
ਤੈਨੂੰ ਕੱਚ ਦੇ ਬਲੌਰਾਂ ਵਾਂਗੂੰ
ਖੀਸਿਆਂ ਚ ਪਾਂ!
ਸਾਡੇ ਚੂੜਿਆਂ ਦੇ ਉੱਤੇ
ਤੇਰਾ ਲਿਖਿਆ ਈ ਨਾਂ!
ਸਾਡੇ ਚੂੜਿਆਂ ਦੇ ਉੱਤੇ
ਤੇਰਾ ਲਿਖਿਆ ਈ ਨਾਂ!

ਸਾਡੇ ਵਿਹੜਿਆਂ 'ਚ
ਮਿੰਨਾ ਮਿੰਨਾ ਮੀਂਹ ਵੱਸਦਾ
ਤੇਰੇ ਨੇਤਰਾਂ ਨੇ ਕਿਹਾ
ਤੂੰ ਨਾ ਮੂੰਹੋਂ ਦੱਸਦਾ
ਐਵੇਂ ਦਿਲ ਸਾਡਾ
ਚੀਚੀਆਂ ਚ ਪਾਈ ਰੱਖਦਾ
ਸਾਡੀ ਜਿੰਦ ਕਾਹਨੂੰ
ਮੰਜੀਆਂ ਦੇ ਵਾਂਗ ਕੱਸਦਾ!
ਮੈਂ ਤਾਂ ਸੁਪਨਿਆਂ ਵਾਂਗੂੰ
ਤੈਨੂੰ ਬੋਚਦੀ ਰਵ੍ਹਾਂ!

ਤੂੰ ਸੁੱਕ ਗਈਆਂ ਛਮਕਾਂ ਤੇ
ਕਣੀਆਂ ਦੀ ਦਾਬ
ਤੂੰ ਮੇਰਿਆਂ ਖ਼ਿਆਲਾਂ ਵਿੱਚ
ਵਗਦਾ ਚਨਾਬ
ਤੂੰ ਬੈਠ ਗਏ ਪਰਿੰਦਿਆਂ ਦਾ

ਉੱਡ ਗਿਆ ਖ਼੍ਵਾਬ
ਤੂੰ ਨਾਗਣੀ ਦੀ ਹਿੱਕ ਵਿੱਚ
ਡੰਗ ਦੀ ਸ਼ਰਾਬ
ਤੈਨੂੰ ਜੋਗੀਆਂ ਦੇ ਹੱਥੋਂ
ਨਿੱਤ ਨੋਚਦੀ ਰਵ੍ਹਾਂ

ਤੂੰ ਗੱਲਾਂ ਵਿੱਚ ਘੁਲਿਆ ਏਂ
ਜਿਵੇਂ ਅਫ਼ਵਾਹ !
ਔਹ ਸੁਣ ਸਾਡੇ ਪਿੰਡ ਵਾਲਾ
ਬੋਲਦਾ ਏ ਰਾਹ !
ਕੁਝ ਤਾਰਾ ਮੀਰਾ ਬੋਲੇ
ਕੁਝ ਬੋਲਦੀ ਕਪਾਹ !
ਨੀਝ ਕਿੱਕਰਾਂ ਦੇ ਕੰਡਿਆਂ ਦੀ
ਝੱਲੀਆ ਨਾ ਜਾਹ !
ਕਹੇ ਭੱਖੜਾ ਸ਼ਰੀਂਹਾਂ
ਨਵੀਂ ਤਾਜ਼ੀਆਂ ਸੁਣਾ

ਟਿਮ ਟਿਮ ਚੁੱਲ੍ਹਿਆਂ ਚ
ਸੱਜਰੀ ਸਵਾਹ !
ਅੰਬਰਾਂ ਚੋਂ ਤਾਰਾ ਕੋਈ
ਡਿੱਗ ਕੇ ਫ਼ਨਾਹ !
ਉੱਬਲਿਆ ਰਾਵੀ ਆ ਤੇ
ਭਾਫ਼ ਆ ਝਨਾ !
ਬਲ਼ ਗਈ ਆ ਧਰਤੀ
ਤੇ ਬਲ਼ ਗਈ ਹਵਾ
ਮੈਂ ਅੱਗ ਦੀ ਸਿਆਹੀ
ਤੇਰਾ ਨੇਰ੍ਹਿਆਂ ਤੇ ਨਾਂ !



## ਕੇਸਾਂ ਦੀਆਂ ਸਾਰੰਗੀਆਂ

ਅੱਜ ਕਿਸਦਾ ਮੁਖੜਾ ਤੱਕਿਆ
'ਵਾਵਾਂ ਨੇ ਫੁੱਲਾਂ ਰੰਗੀਆਂ
ਗੌਣ ਲੱਗੀਆਂ ਸੇਲ੍ਹੀਆਂ
ਇਹ ਕੇਸਾਂ ਦੀਆਂ ਸਾਰੰਗੀਆਂ

ਪਲਕਾਂ ਦੀਆਂ ਕਿੱਲੀਆਂ
ਤੇ ਦਿਲ ਦੀਆਂ ਪੁੜੀਆਂ ਟੰਗੀਆਂ
ਪੁੰਗਰੇ ਚਾਵਾਂ ਨੇ ਸਾਥੋਂ
ਅੱਜ ਵਸੀਅਤਾਂ ਮੰਗੀਆਂ
ਦਸਤਖ਼ਤ ਹੋ ਜਾਣ, ਜਗ ਲਈ
ਚੰਗੀਆਂ ਕੀ ਮੰਦੀਆਂ !
ਸਾਬਤੀ ਡੋਰੀ ਚ ਦਮਕਣ
ਸਹਿਸਰਾਂ ਹੀ ਗੰਢੀਆਂ

ੳਸਦੇ ਰਸਤੇ ਤੇ ਆਪਾਂ
ਕੱਚ ਕਨੇਰਾਂ ਕੱਚੀਆਂ
ੳਸਦੀ ਮਿੱਟੀ ਚ ਆਪਾਂ
ਝਿਲਮਿਲਾਂਉਂਦੀਆਂ ਖਿੱਤੀਆਂ
ਹੁਣ ਬੇਪਰਦਾ ਅਛੋਪਲੇ
ਹੁਣ ਵਾਂਵੀਂ ਵਾਂਵਾਂ ਰਚੀਆਂ
ਰੰਗ ਰੱਤੀਆਂ ਰੰਗ ਰੰਗੀਆਂ !
ਅਸੀਂ ਰੰਗ ਰੱਤੀਆਂ ਰੰਗ ਰੰਗੀਆਂ !

ਅੱਜ ਕਿਸਦਾ ਮੁਖੜਾ ਤੱਕਿਆ
ਅੱਜ ਚੁੱਪ ਚੁੱਪ ਅੰਬਰ ਬੋਲ ਪਏ
ਅੱਜ ਪੀੜਾਂ ਸ਼ਰਬਤ ਰੰਗੀਆਂ
ਅੱਜ ਅੱਲ੍ਹੇ ਜ਼ਖ਼ਮ ਈ ਡੋਲ ਪਏ
ਕੋਈ ਦਿਲ ਦੀ ਇੱਕ ਛਟਾਂਕ ਨੂੰ
ਅੱਜ ਧਰਤੀ ਨਾਲ, ਨਾ ਤੋਲ ਦਏ
ਮੁੜ ਹੁੰਦੀਆਂ ਫਿਰਨੀਆਂ ਬਹੁਤੀਆਂ
ਲੋਕਾਂ ਨੂੰ ਅਈਥੇ ਤੰਗੀਆਂ !



## ਅੱਜ ਅੰਬਰ ਡੂੰਘਾ ਬੀਜਿਆ

ਪਿੰਡ ਦੀ ਭਖ਼ੀ ਹੋਈ ਸੱਥ ਵਰਗੀ
ਇਹ ਰਾਤ ਆ ਤੇਰੀ ਅੱਖ ਵਰਗੀ !
ਵਾਲਾਂ ਵਿੱਚ ਫਿਰਦੇ ਹੱਥ ਵਰਗੀ !
ਇਹ ਰਾਤ ਆ ਤੇਰੀ ਅੱਖ ਵਰਗੀ !
ਅੱਜ ਰਾਤ ਆ ਤੇਰੀ ਅੱਖ ਵਰਗੀ।

ਇਹ ਗੱਲ ਧੁੰਮੀ ਦੂਰ ਤੱਕ
ਬੇਲੇ ਚ ਖਿੱਲਰੇ ਨੂਰ ਤੱਕ !
ਕਦ ਉੱਡਦੀ ਉੱਡਦੀ ਪਹੁੰਚਣੀ
'ਵਾਵਾਂ ਚ ਘੁਲ ਗਈ ਹੂਰ ਤੱਕ !
ਕੋਈ ਫ਼ਾਸਲਾ ਨਾ ਜਾਪਦਾ
ਅਸਾਂ ਤੋਂ ਉਸ ਹਜ਼ੂਰ ਤੱਕ !
ਫਿਰਨੀ ਤੇ ਉੱਗ ਉੱਗ ਥੱਕਿਆ
ਕੌੜੀ ਵੀ ਜ਼ਹਿਰੀ ਅੱਕ ਵਰਗੀ !

ਤੇਰੇ ਰੂਪ ਦੀ ਹੀ ਚਾਨਣੀ
ਵਿੱਚ ਸਭ ਸਿਤਾਰੇ ਖੇਲ੍ਹਦੇ !
ਸਭ ਦਿਨ ਚੜ੍ਹੇ ਨੂੰ ਮੇਲ੍ਹਦੇ !
ਪਰਾਲ਼ੀ ਤੇ ਤਾਰੇ ਤਰੇਲ ਦੇ !
ਗੱਲ ਸੁਣ ਲਈਂ ਐ ਜੋਗੀਆ
ਇਹ ਦਿਲ ਦਿਲਾਂ ਨੂੰ ਮੇਲ ਦੇ !
ਅੱਖ ਕੀ ਕਹਾਂ ਓਹ ਦੋਸਤਾ
ਸੂਰਜ ਨੂੰ ਲੱਗ ਗੀ ਅੱਗ ਵਰਗੀ !

ਇਹ ਛਿੜ ਗਿਆ ਜੋ ਖ਼ਾਬ ਸੁਣ
ਜੋ ਜਲ ਰਹੀ ਰਬਾਬ ਸੁਣ !
ਤੂੰ ਕੰਬਣੀ ਦੀ ਤਾਲ ਹੋ !

ਇਹ ਧੁਖ਼ਧੁਖ਼ੀ ਦਾ ਸਾਜ਼ ਸੁਣ!
ਇਹ ਦਿਲ ਤੇ ਗਜ਼ ਏ ਫਿਰ ਰਿਹਾ
ਕੰਨ ਲਾ ਕੇ ਇਹ ਅਵਾਜ਼ ਸੁਣ!
ਇਹ ਕਿਸ ਤਰ੍ਹਾਂ ਦੀ ਤਾਲ ਹੈ
ਇਹ ਦੁਖ ਰਹੀ ਆ ਸੱਟ ਵਰਗੀ!

ਅੱਜ ਅੰਬਰ ਡੂੰਘਾ ਬੀਜਿਆ!
ਕੋਈ ਧਰਤੀ ਜਿੱਡੀ ਰੀਝ ਆ!
ਓਹ ਚੌਂਹੀ ਕੂੰਟੀਂ ਲਰਜ਼ਿਆ!
ਜਿਉਂ ਦਰਿਆਵਾਂ ਦੀ ਤਰਜ਼ ਆ!
ਜੋ ਧੁਖ਼ਧੁਖ਼ੀ ਦੇ ਲਫ਼ਜ਼ ਨੇ
ਦੋ ਨੇਤਰਾਂ ਦਾ ਕਰਜ਼ ਨੇ!
ਇਹ ਰਾਤ ਆ ਉਸਦੀ ਅੱਖ ਵਰਗੀ
ਦਿਲ ਅੰਦਰ ਖੁੱਭ ਗਈ ਕੱਚ ਵਰਗੀ!

ਜੋ ਰਸਤਿਆਂ ਤੇ ਨਜ਼ਰ ਹੈ!
ਇਹ ਫ਼ਜਰ ਹੈ! ਇਹ ਫ਼ਜਰ ਹੈ!
ਰੇਤਾ ਚੋਂ ਰੇਤਾ ਵੱਖਰੀ!
ਇਹ ਛੁਪ ਛਿਪੀ ਏ ਅੱਥਰੀ!
ਇਹ ਤਪ ਤਪੀ ਜਹੀ ਹੋਂਦ ਨੂੰ!
ਪੁੱਛਦੀ ਪਈ ਏ ਕੌਣ ਤੂੰ!
ਇਹ ਮਘ ਗਈ ਏ ਵਧ ਗਈ!
ਨਾੜਾਂ ਨੂੰ ਲੱਗ ਗਈ ਅੱਗ ਵਰਗੀ!



## ਬਾਕੀ ਬਾਤ ਵੀ ਹੈ

ਕੁਝ ਸੁਣ ਲਈ ਏ ਤੂੰ
ਬਾਕੀ ਬਾਤ ਵੀ ਹੈ!
ਇਹ ਵਿਯੋਗ ਵੀ ਹੈ
ਬਾਕੀ ਰਾਤ ਵੀ ਹੈ!

ਜੋ ਦਰ ਤੇ ਆਇਆ
ਉੱਠ ਜਾਣਾ ਈ ਸੀ
ਪਰਵਾਨਾ ਹੈ ਇਹ
ਬਾਕੀ ਜ਼ਾਤ ਵੀ ਹੈ!

ਕਦੀ ਰਾਤ ਵੀ ਦੁਪਹਿਰ
ਕਦੀ ਦਿਨ ਵੀ ਹਨੇਰ
ਕੁਝ ਜਿੱਤ ਵੀ ਗਏ
ਬਾਕੀ ਮਾਤ ਵੀ ਹੈ

ਇੱਕ ਸੁਰਮਾ ਵੀ ਹੈ
ਅੱਖ ਕਾਸ਼ਨੀ ਵੀ ਹੈ
ਇੱਕ ਤਿਆਰੀ ਬੜੀ
ਬਾਕੀ ਘਾਤ ਵੀ ਹੈ

ਇਹ ਪੀੜ ਜੋ ਮਿਲੀ
ਐਵੇਂ ਨਿੰਦਣੀ ਏ ਕਿਉਂ?
ਕੁਝ ਆਪ ਈ ਬੁਲਾਈ
ਬਾਕੀ ਦਾਤ ਵੀ ਹੈ!

ਤਾਰਾ ਤਾਰਾ ਅਕਾਸ਼
ਮਿੱਟੀਓ ਮਿੱਟੀ ਜ਼ਮੀਨ
ਇੱਕ ਜ਼ਖ਼ਮ ਨਵਾਂ
ਬਾਕੀ ਤਾਪ ਵੀ ਹੈ

ਕੱਲ੍ਹੀ ਬੰਦਿਆਂ ਦੇ ਹੱਥ
ਧਰਤੀ ਬਚਦੀ ਵੀ ਨਾ
ਇਹ ਤਾਂ ਰੁੱਖਾਂ ਦਾ ਦਾਨ
ਬਾਕੀ ਆਪ ਵੀ ਹੈ

ਜਿੰਨੇ ਜ਼ਿੰਦਗੀ ਦੇ ਰੰਗ
ਓਨੇ ਫੁੱਲਾਂ ਦੇ ਨਾ
ਹਰ ਟਾਹਣੀ ਤੇ ਪੁੰਨ
ਬਾਕੀ ਪਾਪ ਵੀ ਹੈ

ਹੁਣ ਚੁੱਪ ਹੋ ਜੀ ਏ
ਜੋ ਇਹ ਧੜਕਣ ਕਹੇ
ਬਾਕੀ ਬਾਤ ਵੀ ਹੈ!
ਬਾਕੀ ਰਾਤ ਵੀ ਹੈ!



## ਜੋ ਪਰੀਆਂ ਸੀ ਘੱਲੀਆਂ

ਸਿਰ ਤੇ ਨੇ ਇੱਟਾਂ
ਤੇ ਪੈਰੀਂ ਬਿਆਈਆਂ
ਮੱਥੇ ਤੇ ਮੁੜ੍ਹਕਾ
ਤੇ ਭੁੱਖੀਆਂ ਤਿਹਾਈਆਂ
ਜੋ ਪਰੀਆਂ ਸੀ ਘੱਲੀਆਂ
ਓਹ ਕਿਸ ਹਾਲ ਸਾਈਆਂ !
ਜੋ ਪਰੀਆਂ ਸੀ ਘੱਲੀਆਂ
ਓਹ ਕਿਸ ਹਾਲ ਸਾਈਆਂ !

ਇੱਕ ਮਿਰਦੰਗ ਵੱਜਦੀ ਏ
ਥੋੜਾਂ ਦੀ ਹਰਦਮ !
ਮੁੱਕੀਆਂ ਕਦੇ ਨਾ
ਓਹ ਲੋੜਾਂ ਦੀ ਹਰਦਮ !
ਅੱਖਰਾਂ ਦਾ ਕੋਈ
ਦੀਵਾ ਨਾ ਜਗਦਾ
ਏਨਾ ਹਨ੍ਹੇਰਾ ਕਿ
ਕੁਝ ਵੀ ਨਾ ਲੱਭਦਾ !
ਜੋ ਮਿਹਰਾਂ ਮੈਂ ਸੁਣੀਆਂ
ਤੂੰ ਖੁੱਲ੍ਹੀਆਂ ਲੁਟਾਈਆਂ !

ਸੁਫ਼ਨੇ ਚ ਰਾਤੀਂ
ਆਉਂਦੇ ਨੇ ਦਾਣੇ !
ਚਾਵਾਂ ਦੇ ਟੁਕੜੇ
ਸੱਧਰਾਂ ਦੇ ਬਾਣੇ !
ਚੱਕਰ ਚੋਂ ਲੱਗਦਾ ਏ
ਛੁੱਟਿਆ ਨੀ ਜਾਣਾ
ਇਹ ਹਰ ਦਿਨ

ਬੁਰਕੀ ਦੇ ਮੱਕੇ ਨੂੰ ਜਾਣਾ!
ਇਹ ਢਿੱਡਾਂ ਤੋਂ ਤੁਰੀਆਂ
ਤੇ ਮੁੱਕੀਆਂ ਪੜ੍ਹਾਈਆਂ!

ਬਚਪਨ ਵੀ ਗੁੰਮਿਆ
ਜਵਾਨੀ ਇਹ ਕਾਹਦੀ!
ਫ਼ਿਕਰਾਂ ਚ ਰੁੰਨੀ
ਕਸ਼ਟਾਂ ਦੀ ਖਾਧੀ!
ਗੁੱਡੀਆਂ ਪਟੋਲੇ ਵੀ
ਸ਼ਕਲਾਂ ਵਟਾਉਂਦੇ!
ਖੇਡਣ ਦੀ ਉਮਰੇ
ਜਣੇਪੇ ਥਿਆਉਂਦੇ!
ਕੈਦਾਂ ਨੇ ਲੰਮੀਆਂ
ਤੇ ਮੁਸ਼ਕਿਲ ਰਿਹਾਈਆਂ!

ਇੱਕ ਪਾਸੇ ਨੇ ਦਿਸਦੇ
ਇਹ ਰਾਣੇ ਤੇ ਰਾਜੇ!
ਇਹ ਦੰਮਾਂ ਨਾ ’ਲੱਦੇ
ਇਹ ਅੱਜ ਦੇ ਖ਼ੁਆਜੇ!
ਇੱਕ ਪਾਸੇ ਕਰੰਗਾਂ
ਦੇ ਵਰਗੇ ਨਿਆਣੇ
ਪਿੰਡੇ ਤੇ ਲਹਿਰਨ
ਪਿੱਤਾਂ ਦੇ ਦਾਣੇ!
ਇਹ ਲੀਰਾਂ ਦੇ ਲੀੜੇ
ਓਹ ਗੁੰਮੀਆਂ ਗਰਾਹੀਆਂ!

ਜੋ ਕੋਰੇ ਸੀ ਕਾ:ਗਜ਼
ਓਹ ਕੋਰੇ ਹੀ ਰਹਿ ਗੇ!
ਜੰਮਦੇ ਹੀ ਕਿਹੜੇ
ਸਕੂਲੇ ਨੇ ਪੈ ਗੇ!
ਕੁੱਲੀ ਤੋਂ ਕੰਮ ਦੇ ਨੇ
ਕੈਸੇ ਇਹ ਰਸਤੇ

ਦੁੱਧਾਂ ਦੇ ਦੰਦਾਂ ਨੂੰ
ਕੈਸੇ ਨੇ ਬਸਤੇ !
ਮੁੜ ਕੇ ਨਾ ਗਿੱਲੀਆਂ
ਇਹ ਬੋਝੇ ਕਮਾਈਆਂ !

ਸੜਕਾਂ ਦੇ ਉੱਤੇ
ਪਿਆਰੇ ਨੇ ਰੁਲ਼ਦੇ
ਅੱਧੇ ਕੁ ਢੱਕੇ
ਤਾਰੇ ਨੇ ਰੁਲ਼ਦੇ !
ਓਹ ਅੱਖਾਂ ਇਹ ਪੁੱਛਣ
ਓਹ ਹਾਕਮ ਏ ਕਿਹੜਾ?
ਸਾਡੇ ਖਿਡੌਣੇ ਓਹ
ਲੈਂਦਾ ਏ ਜਿਹੜਾ !
ਓਸੇ ਨੇ ਲੱਗਦਾ ਏ
ਰੋਟੀਆਂ ਲੁਕਾਈਆਂ !

ਇਹ ਸਾਰੇ ਈ ਕੋਈ
ਮਜਬੂਰੀ ਚ ਲੱਗਦੇ !
ਇਹ ਬਿਰਖ਼ ਨੇ ਮਿੱਟੀ ਦੇ
ਵੱਲਾਂ ਨੂੰ ਵਧਦੇ !
ਇਹ ਹੋਏ ਨਾ ਹੋਏ
ਗੁਆਚੇ ਗੁਆਚੇ !
ਇਹ ਜੰਮੇ ਨਾ ਜੰਮੇ !
ਨਾ ਰੋਣੇ ਨਾ ਹਾਸੇ !
ਕਿੱਥੇ ਨੇ ਇਹਨਾਂ ਨੇ
ਜਿੰਦਾਂ ਛੁਪਾਈਆਂ?

ਤਾਪ ਚੜ੍ਹੇ ਨੂੰ
ਦਵਾਈ ਨਾ ਜੁੜਦੀ !
ਜ਼ਖ਼ਮਾਂ ਚੋਂ ਪੀਕਾਂ ਦੀ
ਸੱਪਣੀ ਏ ਤੁਰਦੀ !
ਸੜਕਾਂ ਨੇ ਹਸਪਤਾਲਾਂ

ਦੇ ਗੱਦੇ !
ਜੀਂਦੇ ਨੇ ਮਰਦੇ ਨੇ
ਅੱਧੇ ਪਚੱਧੇ !
ਉੱਡੀਆਂ ਨੇ ਧੂੜਾਂ
ਪਤਾ ਲੈਣ ਆਈਆਂ !

ਬੰਦੇ ਤੇ ਬੰਦੇ ਦੇ
ਫ਼ਰਕ ਨੇ ਅੱਥਰੇ !
ਹੱਥ ਪੈਰ ਇੱਕੋ ਤੇ
ਅਸਮਾਨ ਵੱਖਰੇ !
ਇਹ ਪੈਰਾਂ ਦੇ ਥੱਲੇ
ਜੋ ਸਹਿਕਣ ਧਿਆਣੇ !
ਇਹ ਨਜ਼ਰੀਂ ਨਾ ਆਉਂਦੇ
ਜੋ ਅੱਖਾਂ ਦੇ ਸਾਹਵੇਂ !
ਜੋ ਬੀਜੇ ਗਏ
ਤੇ ਫ਼ਸਲਾਂ ਉਗਾਈਆਂ !

ਇਹ ਚੋਣ ਨਿਸ਼ਾਨਾਂ ਤੋਂ
ਦੂਰ ਹੀ ਲੱਗਦੇ !
ਗ਼ੁਰਬਤ ਦੇ ਜਿੰਨੇ
ਦਰਿਆ ਨੇ ਵਗਦੇ !
ਰੁੜ੍ਹਦੇ ਈ ਜਾਂਦੇ
ਇਹ ਚੁੱਪ ਚਾਪ ਸਾਰੇ !
ਇਹ ਜਗਦੇ ਨਾ ਬੁਝਦੇ
ਨਾ ਜਿੱਤੇ ਨਾ ਹਾਰੇ !
ਨਾਅਰੇ ਨਾ ਲਾਉਂਦੇ
ਨਾ ਮੰਗਾਂ ਮੰਨਾਈਆਂ !



## ਅਸੀਂ ਖਿੜ ਖਿੜ ਜਾਣਾ ਏ

ਅਸੀਂ ਖਿੜ ਖਿੜ ਜਾਣਾ ਏਂ ਦੁਪਹਿਰ ਬਣਕੇ
ਪਰਦੇਸ ਕਦੀ ਆਈਂ ਸਾਡਾ ਸ਼ਹਿਰ ਬਣਕੇ !

ਸਾਡਾ ਖ਼ੁਰ ਖ਼ੁਰ ਜਾਏ ਦਿਲ ਪਾਣੀਆਂ ਦੇ ਵਿੱਚ
ਕਦੇ ਆਈਂ ਸਾਡੇ ਪੱਤਣਾਂ ਤੇ ਲਹਿਰ ਬਣਕੇ !

ਕੀ ਜਾਣ ਦਾ ਗਿਲਾ ਜੇ ਨਾ ਮਿਲਣਾ ਕਦੇ
ਐਂਵੇਂ ਦਿਲ ਉੱਤੇ ਵਰ੍ਹਦਾਂ ਏਂ ਕਹਿਰ ਬਣਕੇ !

ਇਹ ਵਰੋਲਿਆਂ ਚੋਂ ਕਿਸਦਾ ਏ ਮੁਖ ਦਿਸਦਾ?
ਮਿੱਟੀ ਬੋਲਦੀ ਪਈ ਏ ਅੱਜ ਗਹਿਰ ਬਣਕੇ !

ਸਾਡੇ ਪਿੰਡ ਦਿਆਂ ਖਾਲਾਂ ਵਿੱਚ ਵਗਦਾ ਇਹ ਕੌਣ?
ਓਹ ਤਾਂ ਮਿੱਟੀਆਂ ਚ ਜੀਰਿਆ ਸੀ ਗ਼ੈਰ ਬਣਕੇ !

ਓਹਦੇ ਸੂਰਜਾਂ ਲਈ ਅਸੀਂ ਪੱਛਮਾਂ ਦੇ ਵਾਂਗ
ਕਿ ਓਹ ਢਲ ਜਾਏ ਆਥਣਾਂ ਦਾ ਪਹਿਰ ਬਣਕੇ !

ਤੇਰੇ ਰਾਹਾਂ ਚ ਖੜ੍ਹੀ ਆ ਸਾਡੀ ਰਾਤ ਕਮਜ਼ਾਤ !
ਸਾਡਾ ਰੁਕਿਆ ਏ ਘੜੀ ਪਲ ਸਹਿਰ ਬਣਕੇ !

ਕਦੇ ਗੁੰਮ ਜਾਏ ਕੋਈ ਜਿਵੇਂ ਲੰਘਿਆ ਸਮਾਂ !
ਕਦੇ ਝੋਲੀਆਂ ਦੇ ਵਿੱਚ ਕੋਈ ਖ਼ੈਰ ਬਣਕੇ !

ਸਾਡੇ ਜਿਸਮਾਂ ਦੀ ਜਿਹੜਾ ਦਹਿਲੀਜ਼ ਬਣਿਆ
ਓਹੀ ਗਲੀਆਂ ਚੋਂ ਲੰਘਿਆ ਏ ਗ਼ੈਰ ਬਣਕੇ !

ਉਹਦੇ ਪਾਣੀਆਂ ਦੇ ਵਿੱਚ ਅਸੀਂ ਦਿਸਦੇ ਰਹੇ
ਜਿਹੜਾ ਨਦੀਆਂ ਚੋਂ ਨਿਕਲਿਆ ਨਹਿਰ ਬਣਕੇ !

ਅਸੀਂ ਮੀਟ ਲਏ ਨੈਣ ਘੁੱਟ ਘੁੱਟ ਪੀ ਲਿਆ
ਅੱਜ ਅੰਮ੍ਰਿਤ ਮਿਲਿਆ ਏ ਜ਼ਹਿਰ ਬਣਕੇ !

ਵੇਖ ਜਿਸਮਾਂ ਚੋਂ ਜ਼ਿੰਦਗੀ ਦੀ ਹੂਕ ਸੁਣਦੀ !
ਸਿਰ ਹੱਥ ਮੁਖ ਧੜ ਅਤੇ ਪੈਰ ਬਣਕੇ !

ਹੁਣ ਬੈਠ ਘੜੀ ਪਲ ਤਾਲ ਛੇੜ ਦੇ ਕੋਈ
ਫਿਰ ਤੁਰ ਜਾਈਂ ਗ਼ਜ਼ਲਾਂ ਦੀ ਬਹਿਰ ਬਣਕੇ !



## ਬੇਖ਼ੁਦੀ ਵੀ ਹੈ

ਬੇਖ਼ੁਦੀ ਵੀ ਹੈ, ਪਰ ਹੋਸ਼ ਬਾਕੀ ਏ!
ਪਿਆਲਾ ਛਲਕ ਗਿਆ, ਕੁਝ ਹੋਰ ਬਾਕੀ ਏ!

ਕੋਈ ਤਰੱਦਦ ਨਹੀਂ, ਪਰ ਕੋਸ਼ਿਸ਼ ਵੀ ਹੈ!
ਮੈਂ ਹਾਂ ਬਹਿਕਿਆ, ਕੁਝ ਹੋਰ ਬਾਕੀ ਏ!

ਬਾਹਾਂ ਚ ਪਿਘਲਿਆ, ਪਿਘਲਿਆ ਲੋਹਾ ਜਿਵੇਂ!
ਭਾਫ਼ ਭਾਫ਼ ਹੋ ਗਿਆ, ਕੁਝ ਹੋਰ ਬਾਕੀ ਏ!

ਉਹ ਗਿਆ ਈ ਕਦੋਂ, ਯਾਦ ਕਰਦਾ ਜੋ ਮੈਂ
ਰੋਜ਼ ਧੜਕਣ ਕਹੇ, ਜੀ ਉਹ ਲੋਰ ਬਾਕੀ ਏ!

ਅਸਮਾਨ ਭਰਿਆ ਪਿਆ, ਬੇਚੈਨੀਆਂ ਦੇ ਨਾਲ
ਅੱਜ ਬਰਸੇਗੀ ਚੁੱਪ, ਤੇ ਇਹ ਸ਼ੋਰ ਬਾਕੀ ਏ!

ਜੀਹਨੂੰ ਕੰਡਿਆਂ ਦੇ ਨਾਲ, ਅਸੀਂ ਪਿੰਜਦੇ ਰਹੇ!
ਫੁੱਲ ਪੱਤੀਆਂ ਤੋਂ ਕੂਲਾ, ਓਹਦਾ ਰੋਸ ਬਾਕੀ ਏ

ਇਹ ਰਹਿ ਜੋ ਗਿਆ, ਇਹ ਉਪਜਿਆ ਨਹੀਂ!
ਨਾ ਬਿਨਸਿਆ ਈ ਇਹ, ਕਮਰੋੜ ਬਾਕੀ ਏ!

ਲੈ ਚਾਨਣ ਦਾ ਭੱਤਾ, ਕੋਈ ਆਉਂਦਾ ਈ ਹੋਊ
ਵੱਟਾਂ ਬੰਨਿਆਂ ਦੀ ਸ਼ਾਨ, ਓਹਦੀ ਤੋਰ ਬਾਕੀ ਏ

ਖੋਜ ਦਿਲ ਨੂੰ ਜ਼ਰਾ, ਰੋਜ਼ ਖੋਜਦਾਂ ਜਹਾਨ!
ਇੱਕ ਹੋਰ ਮਾਰ ਟੱਪ, ਪੜਚੋਲ ਬਾਕੀ ਏ

ਖਾਲਾਂ ਖਾਲ਼ਦਾ ਈ ਰਹੁ, ਪਾਣੀ ਲੱਗਣਾ ਅਜੇ!
ਰੁੱਡਾਂ ਮਾਰਦਾ ਈ ਜਾ, ਬੂਟੀ ਹੋਰ ਬਾਕੀ ਏ!



## ਦੇਹੜੀ ਇਹ ਖੰਡ ਮਿਸ਼ਰੀ

ਆਜਾ ਮਿਲ ਲਈਏ, ਅੱਜ ਫੇਰ
ਸਾਹਾਂ ਵਿੱਚ ਸਾਹ, ਕੋਈ ਰਲ਼ ਜਾਵੇ !
ਰਾਤ ਚਾਨਣੀ ਦੇ, ਵਿੱਚ ਫੇਰ
ਤਾਰਿਆਂ ਦਾ ਮੀਂਹ, ਜਿਹਾ ਵਰ੍ਹ ਜਾਵੇ !

ਆਜਾ ਸੱਖਣੀ ਏ ਓਹ ਥਾਂ
ਮਿੱਟੀਆਂ ਵਿਛਾ ਕੇ ਸਾਨੂੰ ਡੀਕਦੀ
ਚੁੱਕ ਚੁੱਕ ਪੱਬ ਤੁਰ ਪੇ
ਰੁਕੀ ਆ ਕਹਾਣੀ ਜਿੱਥੇ ਪ੍ਰੀਤ ਦੀ
ਮਿੱਟੀਆਂ ਤੋਂ ਛਾਂ ਰੁੱਖ ਦੀ
ਆਉਂਦਿਆਂ ਨੂੰ ਵੇਖ ਸਾਨੂੰ ਖੜ੍ਹ ਜਾਵੇ

ਲੱਪ ਕੁ ਏ ਰੀਝ ਦਿਲ ਦੀ
ਚੁੰਗੀਆਂ ਭਰੇ ਜੇ ਤੈਨੂੰ ਵੇਖਦੀ
ਖ਼ਿਆਲ ਦੀ ਅਗਨ ਬਾਲ ਕੇ
ਦੀਦ ਦੀ ਪਿਆਸ ਰਹੇ ਮੇਟਦੀ
ਰੱਬ ਕਰੇ ਦੀਦ ਦਾ ਖ਼ਿਆਲ
ਤੇਰਿਆਂ ਦੀਦਾਰਾਂ ਨਾਲ ਵਰ ਜਾਵੇ

ਸੱਧਰਾਂ ਦੀ ਕੂਲ ਵਗਦੀ
ਕਲ਼ ਕਲ਼ ਨੇਤਰਾਂ ਤੋਂ ਦਿਲ ਤਾਈਂ
ਰੰਗਦੀ ਬਹਾਰ ਜਿਸ ਤਰ੍ਹਾਂ
ਦਿਲ ਦੀਆਂ ਲਗਰਾਂ ਨੂੰ ਰੰਗ ਜਾਈਂ
ਦੇਹੜੀ ਇਹ ਖੰਡ ਮਿਸ਼ਰੀ
ਤੇਰੀਆਂ ਬਾਹਾਂ ਚ ਅੱਜ ਖ਼ਰ ਜਾਵੇ
ਤਾਰਿਆਂ ਦੀ ਕਿਣ ਮਿਣ ਜਾਪਦੀ
ਧੋ ਕੇ ਰਹੂਗੀ ਕਾਇਨਾਤ ਨੂੰ

ਚਾਨਣਾ ਚ ਵੱਟ ਜਾਈਏ
ਸਾਂਭ ਲਈਏ ਇਸ਼ਕ ਸੌਗ਼ਾਤ ਨੂੰ
ਪਲਕਾਂ ਚੋਂ ਚੰਨ ਦਿਸਣਾ
ਨੇਰ੍ਹਿਆਂ ਨੂੰ ਅਚਵੀ ਜਹੀ ਲੜ ਜਾਵੇ



## ਜਦ ਵੀ ਵਰਕਾ ਫ਼ੋਲਦਾਂ

ਜਦ ਵੀ ਵਰਕਾ ਫ਼ੋਲਦਾਂ
ਚਿਹਰਾ ਇੱਕ ਦਿਸਦਾ ਰਵ੍ਹੇ
ਦਿਲ ਵੀ ਇੱਕ ਕਿਤਾਬ ਹੈ
ਅੱਖਰ ਕਦ ਮਿਟਦੇ ਕਦੇ?

ਮੈਂ ਓਹ ਪਲਕਾਂ ਲਿਖਣੀਆਂ
ਸੋਚ ਕੇ ਕੁਝ ਲਿਖ ਲਿਆ
ਅੱਖਰ ਸ਼ੀਸ਼ਾ ਬਣ ਗਏ
ਸ਼ੀਸ਼ਾ ਜੋ ਬਲ਼ਦਾ ਰਵ੍ਹੇ

ਰਸਤਿਆਂ ਤੋਂ ਅਗਨ ਵੀ
ਪਾਣੀ ਵਾਂਗਰ ਪੀ ਲਵੀਂ!
ਸੇਕ ਤੇ ਕੁਝ ਧੁਖ਼ਧੁਖ਼ੀ
ਹੈ ਤਾਂ ਦਿਲ ਚੱਲਦਾ ਰਵ੍ਹੇ

ਇਹ ਜ਼ਿੰਦਗੀ ਦੀ ਰੌਸ਼ਨੀ
ਹੈ ਵੀ ਆ ਤੇ ਕੁਝ ਨਹੀਂ
ਜਲ ਉੱਠੇ ਜੋ ਜੀ ਹੋਏ
ਬੁੱਝ ਜਾਏ ਜੋ ਜੀ ਕਰੇ

ਹੰਝੂਆਂ ਨੂੰ ਇਸ ਤਰ੍ਹਾਂ
ਅਫ਼ਸਾਨਿਆਂ ਤੇ ਫੇਰ ਨਾ!
ਖ਼ੂਨ ਨੇ ਜੋ ਲਿਖ ਲਏ
ਇਸ ਤਰ੍ਹਾਂ ਮਿਟਦੇ ਕਦੇ ?

ਦਿਲ ਚੋਂ ਗਰਦਾ ਛਾਣਿਆ
ਫਿਰ ਜ਼ਖ਼ਮਾਂ ਨੂੰ ਜਾਣਿਆ
ਖਿੜ ਗਏ ਇਹ ਫੁੱਲ ਨੇ
ਫੇਰ ਕੀ ਦੁਖਦੇ ਕਦੇ?

ਰੇਤ ਤੇ ਅੱਖਰ ਨਹੀਂ
ਜੋ ਪੈ ਗਏ ਜੋ ਮਿਟ ਗਏ
ਦਿਲ ਦੀ ਇਸ ਜ਼ਮੀਨ ਤੋਂ
ਮੁਖੜੇ ਕਦ ਮਿਟਦੇ ਕਦੇ?

ਖ਼ੂਨ ਨੇ ਜੋ ਲਿਖ਼ ਤੀਆਂ
ਇਬਾਰਤਾਂ ਨਾ ਮਿਟਣੀਆਂ
ਦਿਲ ਦੀ ਸ਼੍ਹਾਈ ਧੜਕਦੀ
ਅੱਖਰ ਨਾ ਸੁੱਕਦੇ ਕਦੇ



## ਤੂੰ ਦਿਲਾ ਕਰ ਆ..

ਤੂੰ ਦਿਲਾ ਕਰ ਆ ਦਿਲਦਾਰ ਨੂੰ ਸਲਾਮ
ਕਿ ਪੀ ਜਾਏ ਜਿਵੇਂ ਕੋਈ ਇੱਕ ਸਾਹੇ ਜਾਮ

ਸਮਿਆਂ ਨੂੰ ਕੀਲ ਕੇ ਪਟਾਰਿਆਂ ਚ ਪਾ ਦਿਓ
ਲੜ ਗਈ ਹੈ ਦਿਲ ਤੇ ਅੱਜ ਦੀ ਇਹ ਸ਼ਾਮ

ਪੈਰਾਂ ਦੀਆਂ ਝਾਂਜਰਾਂ ਨੇ ਬੋਲ ਕੇ ਸੁਣਾ ਦਿੱਤਾ
ਪੱਤਿਆਂ ਤੇ ਲਿਖ ਰਹੀ ਰੁੱਤ ਜੋ ਪੈਗ਼ਾਮ

ਪਲਕਾਂ ਤੇ ਜਗਦੇ ਨੇ ਸੂਰਜ ਵਿਸਾਲ ਦੇ
ਰਾਤ ਪੁਰਨੂਰ ਹੈ ਤੇ ਦਿਨ ਬੇਅਰਾਮ

ਤਿਰਹਾਈ ਮਹਿਕ ਦੀ ਪਾਜ਼ੇਬ ਪੈਰੀਂ ਪਾ ਕੇ
ਰੂਹ ਦੀ ਇੱਕ ਮਮਟੀ ਤੇ ਕੋਈ ਕਰੇ ਅਰਾਮ

ਮੁਹੱਬਤਾਂ ਤੋਂ ਬਾਝ ਏਥੇ ਰੱਬ ਨਾ ਕੋਈ
ਬੋਲਿਓ ਖ਼ੁਦਾ ਚਾਹੇ ਆਖਿਓ ਜੀ ਰਾਮ !



## ਕੱਚ ਦੀਆਂ ਕਹਾਣੀਆਂ

ਅੱਜ ਕੌਣ ਮਿਲਣ ਏ ਆ ਗਿਆ
ਅਸੀਂ ਰਸਤਿਆਂ ਤੇ ਕਿਰ ਗਏ !
ਉਸ ਇੱਕ ਨਜ਼ਰ ਹੀ ਵੇਖਿਆ
ਸੌ ਦਿਨ ਪੁਰਾਣੇ ਛਿੜ ਗਏ !

ਅੱਜ ਪੀਲੇ ਪੱਤਰ ਬਿਰਖ ਦੇ
ਕੁਝ ਲੋਰ ਵਿੱਚ ਨੇ ਗਿਰ ਗਏ !
ਅੱਜ ਪੱਤਝੜ ਵਿੱਚ ਬਸੰਤ ਹੈ
ਰੁੱਤਾਂ ਦੇ ਚੱਕਰ ਫਿਰ ਗਏ !

ਅੱਜ ਕੌਣ ਅਇਆ ਅੰਬਰੀਂ
ਰਿਸ਼ਮਾਂ ਦੇ ਗੇਂਦੇ ਖਿੜ ਗਏ !
ਅੱਜ ਕੌਣ ਆਇਆ ਧਰਤ ਦੇ
ਕੇਸਾਂ ਚੋਂ ਕੰਘੇ ਕਿਰ ਗਏ !
ਅੱਜ ਬਾਗ਼ ਓਹੀ ਇਸ਼ਕ ਦੇ
ਰੁੱਤਾਂ ਤੋਂ ਪਹਿਲੋਂ ਖਿੜ ਗਏ !
ਅੱਜ ਚਾਹੁੰਦਿਆਂ ਨਾ ਚਾਹੁੰਦਿਆਂ
ਹੱਥਾਂ ਨਾ 'ਹੱਥ ਨੇ ਛਿੜ ਗਏ !

ਅੱਜ ਕਿਸ ਤਰ੍ਹਾਂ ਦਾ ਦਿਨ ਰਹੂ
ਅੱਜ ਕਿਸ ਤਰ੍ਹਾਂ ਦੀ ਰਾਤ ਫਿਰ
ਅੱਜ ਗੁੰਮ ਜਾਣਾ ਵਕਤ ਨੇ
ਹੋਈ ਨਾ ਹੋਈ ਰਾਤ ਫਿਰ !
ਕੋਇਲਾਂ ਨੇ ਕੂਕਾਂ ਕੂਕ ਕੇ
ਅੰਬੀਆਂ ਨੂੰ ਦੱਸਣੀ ਜ਼ਾਤ ਫਿਰ !
ਅੱਜ ਭੌਰਿਆਂ ਦੇ ਫੁੱਲ ਤੋਂ
ਸ਼ਹਿਦਾਂ ਦੇ ਦਾਅਵੇ ਰਿਸ ਗਏ !
ਪੌਣਾਂ ਨੇ ਫਿਰਨਾ ਡੰਗੀਆਂ

ਓਹ ਬੁੱਲ੍ਹੀਆਂ ਚੁੰਮ ਕੇ ਸੰਗੀਆਂ!
ਆਈਆਂ ਨੇ ਸਾਹੇ ਚਿੱਠੀਆਂ
ਤੇਰੇ ਈ ਹੋਠਾਂ ਰੰਗੀਆਂ!
ਗੱਲਾਂ ਨੇ ਛੁੱਟ ਛੁੱਟ ਜਾਂਦੀਆਂ
ਲੱਖ ਚੰਗੀਆਂ ਜਾਂ ਮੰਦੀਆਂ!
ਅੱਜ ਫੇਰ ਵਾਲਾਂ ਵਿੱਚ ਨੇ
ਉਂਗਲਾਂ ਦੇ ਛੱਲੇ ਫਿਰ ਗਏ!

ਅੱਖਾਂ ਚ ਕਜਲਾ ਲਿਖ ਰਿਹਾ
ਇਬਾਰਤਾਂ ਇਹ ਸੱਚੀਆਂ
ਵੰਗਾਂ ਨੂੰ ਲੱਗਿਆ ਡਰ ਕਿ
ਇਹ ਵੀਣੀਆਂ ਨੇ ਕੱਚੀਆਂ!
ਅੱਜ ਝਾਂਜਰਾਂ ਕੀ ਵੇਖਿਆ
ਛਿਟੀਆਂ ਦੇ ਵਾਂਗੂੰ ਮੱਚੀਆਂ!
ਮੱਥੇ ਅਵਾਰਾ ਲਿੱਟ ਦੇ
ਇਹ ਨਾਗ ਜ਼ਹਿਰੀ ਫਿਰ ਰਹੇ!

ਉੱਠ ਪਾਣੀਆਂ ਚੋਂ ਪਾਣੀਆਂ!
ਇਹ ਦੂਰ ਤੱਕ ਨੇ ਜਾਣੀਆਂ!
ਨਾ ਰਾਤ ਦੇ ਨਾ ਬਾਤ ਦੇ!
ਗੱਲਾਂ ਨੇ ਪਰਦੇ ਖਾਣੀਆਂ!
ਇੰਜ ਖਣਕਣਾ ਇੰਜ ਛਣਕਣਾ
ਕੱਚ ਦੀਆਂ ਸਭ ਕਹਾਣੀਆਂ!
ਰੂਹਾਂ ਨੇ ਵਾਅਦੇ ਕਰਦੀਆਂ
ਬੁੱਤ ਵਿੱਚ ਵਿਚਾਲੇ ਘਿਰ ਗਏ!



## ਕਾਰੋਬਾਰ

ਸਭ ਜੀਭ ਦੇ ਸਹਾਰੇ
ਕਾਰੋਬਾਰ ਟਿਕਿਆ ਹੈ
ਸ਼ਬਦਾਂ ਦੀ ਕੰਧ ਓਹਲੇ
ਕਿਰਦਾਰ ਲੁਕਿਆ ਹੈ

ਤੂੰ ਇਸ ਪਾਸੇ ਨਾ ਆਂਵੀਂ
ਏਥੇ ਮੈਂ ਨਗਨ ਰਹਿਨਾਂ !
ਤੇਰੀ ਨਜ਼ਰ ਤੋਂ ਦੂਰ
ਬੜਾ ਕੁਝ ਯਾਰ ਲੁਕਿਆ ਹੈ

ਆਖ਼ਰ ਕੀ ਸੀ ਐਸਾ ?
ਜੋ ਘਰ ਦੀਆਂ ਕੰਧਾਂ ਵੇਖਿਆ
ਕਿ ਬੰਦੇ ਤੋਂ ਡਰਦਾ
ਘਰ-ਬਾਰ ਲੁਕਿਆ ਹੈ

ਅੱਜ ਬਚ ਜਾਵਾਂ ਕਿਸੇ ਤਰ੍ਹਾਂ
ਕੱਲ੍ਹ ਦਾ ਕੱਲ੍ਹ ਨੂੰ ਮਰਾਂਗੇ !
ਬੱਸ ਮੇਰੇ ਹੀ ਆਸਰੇ
ਸੰਸਾਰ ਟਿਕਿਆ ਹੈ !

ਇਸ ਤੋਂ ਪਹਿਲਾਂ ਕਿ ਛੁਪ ਜਾਏ
ਕਾਫ਼ਲਾ ਹਸਤੀ ਦਾ ਰੁਕ ਜਾਏ
ਅੱਖਾਂ ਖੋਲ੍ਹ ਕੇ ਵੇਖ
ਜੋ ਅੰਦਰ ਬਾਹਰ ਲੁਕਿਆ ਹੈ।



## ਜੋ ਸੂਰਜ ਸੀ ਆਪ

ਜੋ ਸੂਰਜ ਸੀ ਆਪ
ਰਹੇ ਤਾਰਿਆਂ ਨੂੰ ਛਾਣਦੇ
ਰੱਬ ਵੇਖੇ ਨੇ ਬੜੇ
ਦੀਵੇ ਮੰਦਰਾਂ ਚ ਬਾਲ਼ ਦੇ

ਇਸ 'ਮੈਂ' ਦੇ ਉਸ ਪਾਰ
ਇੱਕ ਭੇਦ ਹੈ ਅਪਾਰ
ਉੱਠ! ਉਸ ਦੇ ਸਿਰੋਂ
ਇਸ ਪਰਬਤ ਨੂੰ ਵਾਰ ਦੇ

ਕਦੇ ਲੰਘ ਜਾਵੀਂ ਯਾਰ
ਦਿਸਹੱਦਿਆਂ ਤੋਂ ਪਾਰ
ਕਦੇ ਫ਼ਰਸ਼ਾਂ ਤੇ ਫੇਰ
ਇਸ ਅਰਸ਼ ਨੂੰ ਖਿਲਾਰ ਦੇ

ਐਵੇਂ ਪੁੱਛਦਾ ਨਾ ਫਿਰ
ਕਿੱਥੋਂ, ਕਿੱਥੇ ਹੈ ਜਾਣਾ?
ਜਿੱਥੇ ਦਿਲ ਜਾ ਰਿਹਾ ਏ
ਓਥੇ ਕਦਮਾਂ ਨੂੰ ਜਾਣ ਦੇ

ਫੇਰ ਓਦਾਂ ਹੀ ਮਿਲ
ਜਿਵੇਂ ਪਾਣੀ ਨੂੰ ਪਾਣੀ
ਮੈਂ ਵੀ, ਛੱਡਦਾਂ ਜੋ ਹੋਇਆ
ਜੋ ਨਾ ਹੋਇਆ, ਤੂੰ ਜਾਣ ਦੇ

ਜੋ ਰੌਸ਼ਨ ਹੈ ਅੱਜ
ਕਿਵੇਂ ਰੌਸ਼ਨ ਹੋਇਆ ਹੈ?
ਕਦੇ ਹਾਸਿਆਂ ਦੀ ਲੋਅ
ਕਦੇ ਹੌਕਿਆਂ ਨੂੰ ਬਾਲ਼ ਕੇ

ਤੇਰੀ ਲੋਅ ਦਾ ਸਿਰਨਾਵਾਂ
ਤੇਰੇ ਅੰਦਰ ਹੀ ਹੈ
ਕਿਸੇ ਤਾਰੇ ਨੂੰ ਢੂੰਡ
ਕੋਈ ਸੂਰਜ ਹੀ ਬਾਲ ਦੇ

ਐਵੇਂ ਕਰ ਨਾ ਹਿਸਾਬ
ਆਹ ਗਿਆ! ਔਹ ਗਿਆ!
ਬਸ ਆਪ ਨੂੰ ਹੀ ਰੱਖ
ਬਾਕੀ ਸਭ ਕੁਝ ਜਾਣ ਦੇ

ਜ਼ਿੰਦਗੀ ਦੇ ਮਜ਼ਾਕ ਤੋਂ
ਮੌਤ ਦੇ ਮਜ਼ਾਕ ਤੱਕ
ਜਿੱਤਣ ਵਾਲੇ ਕੀ ਜਿੱਤੇ?
ਜੋ ਹਾਰੇ ਕੀ ਹਾਰਦੇ?

ਸ਼ਹਿਰ ਤੇਰੇ ਨੂੰ ਜਾਪਦਾ
ਕੋਈ ਹਸਰਤਾਂ ਦਾ ਰੋਗ ਹੈ
ਜੇਬਾਂ ਚ ਸੂਰਜ ਖਣਕਦਾ
ਫਿਰ ਵੀ ਨੇ ਦੀਵੇ ਭਾਲਦੇ

ਜੋ ਤਿੜਕਿਆ ਏ ਰਿਸ਼ਤਾ
ਉਸ ਰਿਸ਼ਤੇ ਦੇ ਨਾਮ ਤੇ
ਮੈਂ ਸ਼ੀਸ਼ੇ ਦਾ ਹੁੰਦਾਂ
ਤੂੰ ਇੱਕ ਪੱਥਰ ਉਛਾਲ ਦੇ

ਖ਼ਵਾਹਿਸ਼ਾਂ ਚ ਗੁੰਮੀ
ਕਦੇ ਸੁਫ਼ਨਿਆਂ ਚ ਲਾਪਤਾ
ਉਮਰ ਗੁਜ਼ਰ ਗਈ ਹੈ
ਜ਼ਿੰਦਗੀ ਨੂੰ ਭਾਲਦੇ।



## ਪਤਾਲ-ਏ-ਬੰਦਗੀ

ਆਪਣੀ ਬੀਬੀ ਸਰਦਾਰਨੀ ਗਿਆਨ ਕੌਰ ਦੇ ਨਾਂ ਜਿੰਨ੍ਹਾਂ ਨੂੰ ਯਾਦ ਕਰਦਿਆਂ
"ਚੁੱਲ੍ਹੇ ਚੌਂਕੇ ਦੀ ਸਲਤਨਤ" ਦਾ ਸ਼ਹਾਨਾ ਬਿੰਬ ਹੀ ਜਹਿਨ 'ਚ ਉਪਜਦਾ ਹੈ..
ਅਤੇ ਘਰ ਦਾ ਧੁਰ ਹਰ ਸੁਆਣੀ ਦੇ ਨਾਂ..

ਚੁੱਲ੍ਹਾ ਚੌਂਕਾ ਸਲਤਨਤ ਆ
ਵਿੱਚ ਆ ਰੈਣ ਬਸੇਰਾ
ਮੇਚ ਤੇਰੇ ਅਰਸ਼ ਦੇ ਆ
ਛੰਨਿਆਂ ਦਾ ਇਹ ਘੇਰਾ

ਕੜਛੀਆਂ ਈ ਢਲ ਗੀਆਂ ਨੇ
ਹਲ੍ਹ ਤੇਰੇ ਦੀ ਨੋਕ ਚ
ਪਿੰਡਿਆਂ ਦੀ ਟਹਿਲ ਕਰਨੀ
ਇਸ਼ਕ ਏ ਘਨੇਰਾ

ਪਾਲਣੇ ਇਹ ਬੋਟ ਹੁੰਦਾ
ਹੈ ਪਤਾਲ-ਏ-ਬੰਦਗੀ
ਘਰ ਦੀਆਂ ਵਿੱਥਾਂ ਚੋਂ ਲੰਘੇ
ਰਾਹ ਧੁਰਾਂ ਨੂੰ ਮੇਰਾ

ਪਰਾਤ ਦੇਹਰੀ ਮੰਦਰਾਂ ਦੀ
ਗੜਵੀਆਂ ਦੇ ਕਲਸ ਨੇ
ਚੁੱਲ੍ਹਿਆਂ ਦਾ ਦੀਪ ਹੈ ਤਾਂ
ਜਗ ਰਿਹਾ ਬਨੇਰਾ

ਪਲੇਥਣ ਇਹ ਹੱਥਾਂ ਤੇ ਜੋ
ਇਹ ਫ਼ਲਸਫ਼ਿਆਂ ਦਾ ਬੂਰ ਹੈ
ਛਾਬੇ ਅੰਦਰ ਰੋਟੀਆਂ
ਵਿਦਿਆਲਾ ਕਿਹੜਾ ਕਿਹੜਾ

ਸਖ਼ਤ ਹੈ ਕੁਰਖ਼ਤ ਹੈ
ਸਮਾਜ ਕਾਲਾ ਰਕਤ ਹੈ
ਗੱਲੀਂ ਕੱਥੀਂ ਪੁਣ ਜਾਏ
ਰਹਿਬਰੀ ਦਾ ਕੰਮ ਮੇਰਾ

ਨਾਨਕਾਂ ਨੂੰ ਗੋਦ ਮੇਰੀ
ਬੁੱਧ ਮੇਰੇ ਮਾਸ ਚੋਂ
ਘੁੰਮਦਾ ਏ ਚਕਲਿਆਂ ਤੇ
ਵੇਖ ਲਾ ਇਹ ਰੱਬ ਤੇਰਾ



## ਬੂਹੇ ਮੇਰੇ ਤੋਂ ਮੁੜੀਆਂ

ਬੂਹੇ ਮੇਰੇ ਤੋਂ ਮੁੜੀਆਂ
ਇਓਂ ਸੰਦਲੀ ਹਵਾਵਾਂ
ਤੋਰਨ ਲੱਗਿਆਂ ਪੁੱਤ ਨੂੰ
ਜਿਓਂ ਮੁੜਦੀਆਂ ਨੇ ਮਾਵਾਂ

ਸੁੰਨੇ ਅੱਜ ਦੇ ਚਿਹਰੇ ਵਿੱਚੋਂ
ਕੀ ਟੋਲੇਂ ਹੁਣ ਵਿਹੜੇ ਵਿੱਚੋਂ ?
ਨਾ ਮੁੜਦਾ ਏ ਬਾਪ ਦਾ ਸੂਰਜ
ਨਾ ਮਾਵਾਂ ਦੀਆਂ ਛਾਵਾਂ

ਨਾ ਉਹ ਚੂਰੀ ਮੂੰਹ ਵਿੱਚ ਪੈਣੀ
ਨਾ ਉਹ ਨਿੱਘੀ ਗੋਦ ਈ ਰਹਿਣੀ
ਬਦਲ ਲਈਂ ਸੌ ਦੇਸ਼ ਦੇਸ਼ੰਤਰ
ਬਦਲੀਂ ਲੱਖ ਸਿਰਨਾਵਾਂ !

ਕਿਸ ਬੂਹੇ ਨੂੰ ਦਸਤਕ ਦੇਵਾਂ?
ਕਿਸ ਮਿੱਟੀ ਨੂੰ ਆਪਣੀ ਆਖਾਂ?
ਇਸ ਨਗਰੀ ਚੋਂ ਲੱਭਦਾ ਨਾਹੀਂ
ਅੰਮੜੀ ਦਾ ਪਰਛਾਵਾਂ

ਦਮ ਦਮ ਨਾਲ ਦੁਆਵਾਂ ਅੰਦਰ
ਪਰਵਰਦਿਗਾਰ ਮਾਵਾਂ ਅੰਦਰ
ਜ਼ਖ਼ਮ ਦਿਓ ਅਸੀਸਾਂ ਦੇਵਣ
ਮਾਵਾਂ ਤੇ ਨੇ ਮਾਵਾਂ

ਵੱਸ ਹੋਏ ਤਾਂ ਚੁੰਨੀ ਉਹਲੇ
ਜੰਨਤ ਇੱਕ ਤਾਮੀਰ ਕਰੇ
ਉਸ ਜੰਨਤ ਵਿੱਚ ਰਹੇ ਹਮੇਸ਼ਾਂ
ਜਿਗਰਾਂ ਦਾ ਪਰਛਾਵਾਂ
ਕਿੱਦਣ ਛੱਡਣੇ ਝੋਲ ਝਮੇਲੇ?
ਜਿੱਦਣ ਸਮਿਆਂ ਲੁੱਟੇ ਮੇਲੇ !
ਆ ਜਾ ! ਖ਼ੂਨ ਦੀ ਛਾਵੇਂ ਬਹਿ ਜਾ
ਬਹਿ ਜਾ ਨਾਲ ਭਰਾਵਾਂ !



## ਰਹਿਬਰੀ ਦੇ ਛਾਣਨੇ

ਸੋਚਦਾਂ ਹਾਂ ਓਸ ਵੱਲੀਂ
ਹੋ ਗਿਆ ਜੇ ਮੁਖ ਸੋ ਹੈ
ਫ਼ੈਸਲੇ ਹੋ ਜਾਣ ਆਖ਼ਰ
ਜੋ ਹਵਾ ਦਾ ਰੁਖ਼ ਸੋ ਹੈ

ਤੱਤੀਆਂ ਤਵੀਆਂ ਨਾ ਇਹ ਤਾਂ
ਰਹਿਬਰੀ ਦੇ ਛਾਣਨੇ
ਸੁਖ ਅੰਦਰ ਪਰਸਿਆ ਏ
ਪਿੰਡਿਆਂ ਨੂੰ ਦੁਖ ਸੋ ਹੈ

ਬੱਦਲਾਂ ਤੇ ਪੱਬ ਧਰ ਕੇ
ਤੁਰ ਪਏ ਨੇ ਕਾਫ਼ਲੇ
ਲਸ਼ਕਰਾਂ ਦੇ ਵਾਂਗ ਅੱਖਾਂ
ਜੋ ਲਬਾਂ ਤੇ ਚੁੱਪ ਸੋ ਹੈ

ਲੀਕ ਵਾਹ ਕੇ ਆਖਿਆ ਏ
ਜਿਉਣ ਆਏ ਨਾ ਟੱਪਿਓ
ਦਿਲਾਂ ਦੇ ਦਰਿਆ ਆਖਣ
ਹਰਿ ਮੰਦਰ ਨੂੰ ਮੁਖ ਸੋ ਹੈ

ਖੰਡਿਆਂ ਦੇ ਝਰਨਿਆਂ ਚੋਂ
ਵਹਿ ਰਹੀ ਖ਼ਾਲਸ ਸਵੇਰ
ਡਿਗ ਪਿਆ ਜੋ ਆਥਣਾਂ ਨੂੰ
ਮਾਸ ਦਾ ਇਹ ਰੁੱਖ ਸੋ ਹੈ

ਘੋੜਿਆਂ ਦੀ ਟਾਪ ਚੁੰਮੇ
ਅੰਬਰਾਂ ਦੇ ਹਾਸ਼ੀਏ

ਤਲਵਾਰ ਦੀ ਚਮਕਾਰ ਸੂਰਜ
ਨੇਰ੍ਹ ਘੁੱਪ ਸਨਮੁਖ ਸੋ ਹੈ

ਬਰਛਿਆਂ ਦੀ ਨੋਕ ਘੱਲੇ
ਤਖ਼ਤ ਵੱਲ ਨੂੰ ਚਿੱਠੀਆਂ
ਸਿਦਕ ਰੜਕਣ ਬਾਘ ਗਰਜਣ
ਮੁਰਦਿਆਂ ਦੀ ਚੁੱਪ ਸੋ ਹੈ।



## ਸਮਿਆਂ ਦੇ ਬੋਝਿਓਂ ਕਿਰ ਗਏ ਜਿਹੜੇ

ਝੁਕੀਆਂ ਧੌਣਾਂ ਵਾਲਿਆਂ ਤੋਂ ਹੁੰਗਾਰੇ ਨਹੀਉਂ ਟੋਲੀਦੇ
ਬੁੱਲ੍ਹ ਸੀਤੇ ਜਾਣ ਤੋਂ ਪਹਿਲੋਂ ਅੰਗਿਆਰੇ ਬੋਲੀਦੇ

ਇਸ ਪਾਣੀ ਦੇ ਉੱਤੇ ਤੇਰੀ ਹਿੰਮਤ ਤੇਰੀ ਕਿਸ਼ਤੀ ਏ
ਮੈਂ ਪੱਥਰ ਤਰਦੇ ਵੇਖੇ ਏਥੇ ਤੇਰੀ ਟੋਲੀ ਦੇ

ਗਲ ਵਿੱਚ ਫ਼ੰਦਾ ਫ਼ਾਸੀ ਦਾ ਪਰਵਾਨਾ ਹੱਸ ਕੇ ਬੋਲਿਆ
ਹੱਥਾਂ ਨਾ 'ਗੰਢੇ ਧਾਗੇ ਨੇ ਦੰਦਾਂ ਨਾ ਖੋਲ੍ਹੀਦੇ

ਚੁੰਝਾਂ ਵਿੱਚ ਪਾਣੀ ਭਰਕੇ ਹੀ ਹੁਣ ਸਾਗਰ ਡੁੱਲ੍ਹੇਗਾ
ਰੰਗ ਗੂੜ੍ਹੇ ਹੁੰਦੇ ਜਾਂਦੇ ਨੇ ਅੱਗਾਂ ਦੀ ਹੋਲੀ ਦੇ

ਸਮਿਆਂ ਦੇ ਬੋਝਿਓਂ ਕਿਰ ਗਏ ਜਿਹੜੇ ਲੋਕ ਸਵੱਲੇ
ਓਹ ਤਵਾਰੀਖ਼ ਦੇ ਗਲੀ ਮੁਹੱਲੇ ਵਿੱਚੋਂ ਟੋਲੀਦੇ



## ਪਰਦੇ

ਅਸੀਂ ਸ਼ਹਿਰ ਤੇਰੇ ਆਉਣ ਤੋਂ ਆਂ ਯਾਰ ਡਰਦੇ
ਦੀਂਹਦੇ ਆਦਮੀ ਨਾ ਬਸ ਰੰਗਦਾਰ ਪਰਦੇ

ਜਿੱਥੋਂ ਤੁਰਿਆ ਸੀ ਪੂਰ ਓਥੇ ਰੱਬ ਬੋਲਦਾ
ਜਿੱਥੇ ਪਹੁੰਚਿਆ ਏ ਪੂਰ ਆਰ ਪਾਰ ਪਰਦੇ

ਇੱਟਾਂ ਬੀਜ ਦਿਓ ਜਿੱਥੋਂ ਜਿੱਥੋਂ ਰੁੱਖ ਵੱਢਿਆ
ਗੁਲਾਬਾਸੀਆਂ ਨੂੰ ਕਰ ਦੋ ਹਜ਼ਾਰ ਪਰਦੇ

ਤੇਰੇ ਰੱਟਣਾ ਤੇ ਆਣ ਕੇ ਆ ਹੱਟ ਖੋਲ੍ਹਣੀ
ਪਾਟੀ ਪੱਗ ਦੇ ਬਣਾ ਲਾ ਦੋ ਚਾਰ ਪਰਦੇ

ਵੇਖ ਕਹੀਆਂ ਚੋਂ ਦਸਤੇ ਨੇ ਉੱਠ ਤੁਰ ਪਏ
ਝੰਡੇ ਬਣਗੇ ਨੇ ਸਭ ਸਰਕਾਰ ਪਰਦੇ

ਵੇਖ ਸਮਿਆਂ ਦੀ ਆਰਸੀ 'ਚ ਸੂਰਤਾਂ ਦਾ ਹਾਲ
ਚੱਲ ਸਾੜ ਆਈਏ ਫੇਰ ਅੱਜ ਯਾਰ ਪਰਦੇ।



## ਛੇੜ ਦਿਓ ਹੁਣ ਜਲ ਤਰੰਗ

ਓਹ ਮੂੰਹੋਂ ਕੁਝ ਨਾ ਬੋਲਿਆ
ਬੱਸ ਅੱਖਾਂ ਵਿੱਚੋਂ ਬੋਲ ਕਿਰੇ
ਧੂੰਆਂ ਧੂੰਆਂ ਅੰਬਰ ਹੋਇਆ
ਤਪੀ ਤਪੀ ਜ਼ਮੀਨ ਫਿਰੇ

ਛੇੜ ਦਿਓ ਹੁਣ ਜਲ ਤਰੰਗ
ਸੁਰ ਕਰੋ ਰਸਨਾ ਮਿਰਦੰਗ
ਹਿੱਲ ਜਾਏ ਅਸਮਾਨ ਗਿਰੇ
ਕੋਈ ਸੂਰਜ ਝੋਲੀ ਵਿੱਚ ਕਿਰੇ

ਉਹ ਮਿਲ ਗਿਆ ਏਦਾਂ ਜਿਉਂ
ਗਰਭ ਅੰਦਰ ਜੀਵਨ ਦੀ ਆਹਟ
ਨਦੀਆਂ ਅੰਦਰ ਘੁਲ਼ ਜਾਏ
ਜਿਉਂ ਸਰਕੜਿਆਂ ਦੀ ਸਰਸਰਾਹਟ

ਰੀਝਾਂ ਨੇ ਕੋਈ ਵਾਕ ਲਿਆ
ਲਹੂਆਂ ਦੀ ਪਰਿਕਰਮਾ ਹੋਈ
ਉਹ ਤੁਰ ਗਿਆ ਏਦਾਂ ਜਿਉਂ
ਕੱਚੇ ਰਾਹ ਤੇ ਪੈੜ ਕੋਈ

ਓਹ ਰਹਿ ਗਿਆ ਬਾਕੀ ਜਿਉਂ
ਵਰਕਿਆਂ ਦੇ ਵਿੱਚ ਮੋਰਪੰਖ
ਜਿਉਂ ਟਿਕੀ ਦੁਪਹਿਰ ਹਲੂਣ ਦਏ
ਫਿਰਨੀ ਉੱਤੇ ਵੱਜਿਆ ਸੰਖ

ਤਾਰਿਆਂ ਦੇ ਕੁਝ ਰੋੜੇ ਚੁੱਕੇ
ਪਾਣੀਆਂ ਵਿੱਚ ਸੁੱਟ ਆਇਆ ਹਾਂ
ਇਹ ਭਰਮ ਏ ਤੈਨੂੰ ਤੋਰਨ ਦਾ
ਕਿ ਸੱਚੀਂ ਤੋਰ ਕੇ ਅਇਆਂ ਹਾਂ!



## ਰੁਕੀਂ ਨੀ ਹਵਾਏ

ਰੁਕੀਂ ਨੀ ਹਵਾਏ ਸਾਨੂੰ
ਘੜੀ ਪਲ ਬਹਿਣ ਦੇ !
ਉਹਦਿਆਂ ਖਿਆਲਾਂ ਦੀ ਉਹ
ਸ਼ਾਮ ਫੇਰ ਪੈਣ ਦੇ !

ਆਜਾ ! ਫੇਰ ਓਹ ਫਰੋਲੀਏ
ਉਹ ਸਮਿਆਂ ਦੀ ਵਰੀ
ਬਹੁਤਾ ਤੂੰ ਹੀ ਹੁਣ ਬੋਲ
ਮੈਨੂੰ ਇੱਕ ਬਸ ਕਹਿਣ ਦੇ !

ਫੇਰ ਕੋਈ ਗੱਲ ਤੁਰੇ
ਛੱਲਾਂ ਵਿੱਚੋਂ ਛੱਲ ਤੁਰੇ !
ਫੇਰ ਅੱਜ ਦਿਲਾਂ ਦੀਆਂ
ਨਦੀਆਂ ਨੂੰ ਵਹਿਣ ਦੇ !

ਸਾਂਭ ਲੈ ! ਸਮੇਟ ਲੈ ! ਓਹ
ਦਿਨ ਵੀ ਤੇ ਰਾਤ ਵੀ
ਧੁਖ਼ਦਾ ਪਿਆ ਏ ਜਿਹੜਾ
ਦਿਲ ਏਥੇ ਰਹਿਣ ਦੇ !

ਅਜੇ ਟੁੱਟਿਆ ਏ ਤਾਰਾ
ਅਸਮਾਨ ਲੀਕ ਪੈਣ ਦੇ !
ਕਦੇ ਫੇਰ ਛੇੜੀਂ ਗੱਲ
ਅੱਜ ਚੁੱਪ ਚਾਪ ਰਹਿਣ ਦੇ !

ਪੈਰ ਬੋਚ ਬੋਚ ਰੱਖ
ਕਿ ਹੈ ਤਿਲਕਣ ਬੜੀ !

ਚੰਨ ਤਾਰਿਆਂ ਦੀ ਮਿੱਟੀ ਅੱਜ
ਵਿਹੜਿਆਂ ਚ ਪੈਣ ਦੇ!

ਲੱਗੀ ਸਾਗਰਾਂ ਨੂੰ ਅੱਗ
ਧੁਖ਼ਧੁਖ਼ੀ ਨਦੀਆਂ ਨੂੰ
ਤੇਰੇ ਮਗਰੋਂ ਕੀ ਹੋਇਆ
ਅੱਜ ਸਭ ਕੁਝ ਕਹਿਣ ਦੇ!

ਕੋਈ ਕੋਈ ਜ਼ਖ਼ਮ ਅਜੇ
ਸੰਖ ਵਾਂਗ ਵੱਜਦਾ ਏ!
ਥੋੜਾ ਥੋੜਾ ਫ਼ਰਕ ਅਜੇ
ਥੋੜਾ ਹੋਰ ਪੈਣ ਦੇ!

ਇਹ ਗਿਣਤੀਆਂ ਮਿਣਤੀਆਂ
ਬੂਹੇ ਤੋਂ ਬਾਹਰ ਰਹਿਣ ਦੇ!
ਤੇਰੇ ਹੱਥ ਵਿੱਚ ਜਾਮ
ਬਾਕੀ ਇਹਦੇ ਹੱਥ ਰਹਿਣ ਦੇ!



## ਕੀ ਮਿਲਿਆ ਏ

ਕੀ ਮਿਲਿਆ ਏ ਤੈਨੂੰ
ਤੇ ਕੀ ਮਿਲਿਆ ਨਾ !
ਇਸ ਚੱਕਰ ਚੋਂ
ਜੀਂਦੇ ਜੀ ਹੀ ਛੁੱਟ ਜਾਵੀਂ !
ਇਸ ਤੋਂ ਪਹਿਲੋਂ
ਚੱਕਰ ਤੈਥੋਂ ਛੁੱਟ ਜਾਵੇ
ਇਸ ਚੱਕਰ ਚੋਂ
ਆਪੇ ਵੀ ਤਾਂ ਛੁੱਟ ਜਾਵੀਂ !

ਪੈਸੇ ਦਾ ਹੀ ਸੂਰਜ
ਤੇਰੀ ਮਿੱਟੀ ਤੇ !
ਸੋਨਾ ਰੱਖ ਕੇ ਖਾਨਾਂ
ਰੋਟੀ ਮਿੱਸੀ ਤੇ !
ਇਸ ਸੂਰਜ ਨੇ
ਸਾਹ ਦੇ ਪੱਛਮ ਡੁੱਬਣਾ ਏ
ਤੇਰੇ ਅੰਦਰ
ਤੇਰਾ ਖ਼ੰਜਰ ਖੁੱਭਣਾ ਏ !
ਜਾਂਦਾ  ਜਾਂਦਾ
ਰਹਿੰਦੀ ਧਰਤੀ ਲੁੱਟ ਜਾਵੀਂ !

ਬੋਝੇ ਏਨੇ ਭਾਰੀ ਕੀਤੇ
ਕੀ ਕਰਨਾ?
ਪੱਥਰ ਗੀਟੇ ਕੱਠੇ ਕੀਤੇ
ਕੀ ਕਰਨਾ?
ਜੋ ਹੈ ਉਸਤਤ
ਓਹ ਹੀ ਨਿੰਦਿਆ !
ਅੱਖਾਂ ਖੋਲ੍ਹ ਕੇ

ਵੇਖੀਂ ਸ਼ਿੰਦਿਆ !
ਇਹ ਗੀਟੇ ਇਹ ਪੱਥਰ
ਅਈਥੇ ਸੁੱਟ ਜਾਵੀਂ !

ਇਹ ਦੋਸਤ ਮਿੱਤਰ ਤੇਰੇ ਤੇ
ਇਹ ਤੇਰੇ ਮਾਪੇ
ਮੈਨੂੰ ਲਗਦਾ ਇਹ ਤਾਂ
ਸਾਰੇ ਆਪ ਗੁਆਚੇ !
ਕਿਉਂ ਗੁੰਮਿਆਂ ਤੋਂ
ਰਾਹ ਪੁੱਛਦਾ ਏ !
ਰੁਕਿਆ ਪਾਣੀ
ਵਿੱਚ ਰੁਕਦਾ ਏਂ !
ਛੱਪੜ ਵਿੱਚੋਂ
ਦਰਿਆਵਾਂ ਨੂੰ ਖ਼ਤ ਪਾਵੀਂ !

ਮੇਰੀ ਥਾਲ਼ੀ ਥੋੜਾ
ਉਸਦੀ ਜਾਦਾ ਹੈ !
ਗ਼ੌਰ ਨਾ ਵੇਖੀਂ ਫ਼ਰਕ ਇਹ
ਆਖ਼ਰ ਕਾਹਦਾ ਹੈ?
ਸਜ਼ਾ ਅਜਬ ਏ ਤੇਰੀ
ਅਜਬ ਪਰਵਾਜ਼ ਹੈ
ਤੇਰੀ ਪੈਰੀਂ ਸੰਗਲ਼
ਮਨ ਆਜ਼ਾਦ ਹੈ !
ਆਪੇ ਕੈਦ ਹੰਢਾਵੇਂ
ਆਪੇ ਛੁੱਟ ਜਾਵੀਂ !

ਹਫ਼ਦਾ ਨਾ ਇਹ ਥੱਕੇ
ਸਮਿਆ ਕਿੱਧਰ ਜਾਣਾ?
ਮੋਢੇ ਚੁੱਕੀ ਪੰਡ
ਤੇ ਅੰਦਰ ਜਗ ਧਿਆਣਾ !
ਪੰਡ ਦੇ ਅੰਦਰ ਤੂੰ
ਇਹ ਸਾਰਾ ਤਾਣਾ ਬਾਣਾ !

ਉਮਰਾਂ ਦੀਆਂ ਕਮਾਈਆਂ ਦਾ
ਇੱਕ ਸਾਹ ਨਾ ਆਣਾ!
ਪੰਡ ਦੇ ਅੰਦਰ ਚੱਕਰ
ਚੱਕਰੋਂ ਛੁੱਟ ਜਾਵੀਂ!

ਰੂਹ ਦੀ ਬਣੇ ਰਬਾਬ
ਤੂੰ ਅਈਦਾਂ ਹੋ ਜਾਵੀਂ!
ਜੁਰਮ ਨਾ ਕੋਈ ਸਵਾਬ
ਤੂੰ ਅਈਦਾਂ ਹੋ ਜਾਵੀਂ!
ਹੱਸਣਾ ਰੋਣਾ ਤੇਰਾ
ਤਾਂ ਇਕ-ਸਾਰ ਨਹੀਂ
ਆਪਣੇ ਰਾਹ ਵਿੱਚ
ਆਪੇ ਤੈਨੂੰ ਸਾਰ ਨਹੀਂ!
ਆਪਣੇ ਲਾਗੇ ਆਪੇ
ਇੱਕ ਦਿਨ ਰੁਕ ਜਾਵੀਂ!

ਕਿਸ ਲਈ ਲਾਇਆ ਝੋਰਾ
ਦਿਲ ਨੂੰ ਅਜ਼ਲਾਂ ਤੋਂ!
ਕੁਝ ਨਹੀਂ ਮਿਲਣਾ ਤੈਨੂੰ
ਗੀਤਾਂ ਗ਼ਜ਼ਲਾਂ ਤੋਂ!
ਗੀਤ ਲਿਖਣ ਤੇ
ਗੀਤ ਬਣਨ ਦਾ ਫ਼ਰਕ ਬੜਾ!
ਚੂਲ ਭਰੀ ਕਿ
ਸਾਗਰ ਭਰਿਆ ਫ਼ਰਕ ਬੜਾ!
ਤੱਕਣੀ ਜਿੱਥੋ ਰਾਗ ਚ
ਓਥੇ ਢੁਕ ਜਾਵੀਂ!



## ਸੁਰਮਿਆਂ ਦਾ ਕਤਲ

ਜੇਸ ਥਾਂ ਤੇ ਵਿੱਛੜੇ ਸੀ ਓਸ ਥਾਂ ਤੇ ਦੋਸਤਾ
ਸੰਦਲੀ ਦੋ ਬੁੱਤ ਲਟ ਲਟ ਬਲ ਰਹੇ
ਕੱਲ੍ਹਿਆਂ ਮੈਨੂੰ ਹੀ ਦਿਸਦੇ ਬਸ ਕਿ
ਲੋਕ ਅੱਖਾਂ ਮੀਚ ਕੇ ਨੇ ਚਲ ਰਹੇ !

ਪੈਰਾਂ ਦੇ ਹੇਠਾਂ ਬਲਦੀਆਂ ਯਾਦਾਂ ਜਿਵੇਂ
ਮਘ ਰਹੇ, ਅੰਗਿਆਰਿਆਂ ਦੀ, ਸੜਕ ਹੈ
ਸੁਰਗ ਕੀ ਹੈ, ਨਰਕ ਕੀ ਹੈ, ਦਰ-ਅਸਲ
ਬਸ ਹੱਥਾਂ ਵਿੱਚ, ਹੱਥ ਦਾ ਹੀ, ਫ਼ਰਕ ਹੈ
ਹਰ ਕਦਮ ਦੇ ਨਾਲ ਕਦਮ ਦੂਰ ਜੋ
ਆਪਣੇ ਪਰਛਾਵਿਆਂ ਵੱਲ ਚੱਲ ਰਹੇ

ਦੂਰ ਕਿੰਨਾ, ਕੋਲ ਕਿੰਨਾ, ਕੀ ਕਹਾਂ ?
ਦੂਰ ਏਨਾ, ਚੰਨ ਜਿੰਨਾ, ਦੂਰ ਹੈ
ਨੇੜਤਾ ਦੀ, ਥਾਹ ਵੀ ਪਾਉਣੀ, ਹੈ ਕਠਿਨ
ਚੰਨ ਜਿੰਨਾ ਚਾਨਣੀ ਤੋਂ ਦੂਰ ਹੈ
ਪਲਕਾਂ ਦੇ ਅੰਦਰ, ਫੜ ਲਵਾਂਗਾ, ਤਿੱਤਲੀਆਂ
ਵਹਿਮ ਖਬਰੇ ਕਿਸ ਤਰ੍ਹਾਂ ਦੇ ਪਲ ਰਹੇ !

ਸੰਧੂਰ ਰੰਗੀ ਸ਼ਾਮ, ਕਿੱਦਾਂ, ਖਿੰਡ ਗਈ ?
ਕਿਸ ਤਰ੍ਹਾਂ ਦਿਨ, ਸੁਰਮਿਆਂ ਦਾ, ਕਤਲ ਹੈ !
ਸਾਡਿਆਂ ਖਾਬਾਂ ਤੇ ਜਿਹੜੀ ਪਲ਼ ਗਈ
ਤੇਰੇ ਤੇ ਮੇਰੇ, ਖ਼ੂਨ ਦੀ, ਇਹ ਫ਼ਸਲ ਹੈ
ਹਰ ਤਰ੍ਹਾਂ ਦੀ, ਹੀਲ-ਹੁੱਜਤ, ਹੋ ਗਈ
ਬੁਝ ਗਏ, ਤਾਰੇ ਤੇ, ਆਪਾਂ ਜਲ ਰਹੇ !

ਅਧ ਲਿਖੇ ਜਹੇ, ਖ਼ਤ ਜਹੇ, ਜੋ ਨੈਣ ਸੀ
ਸੁਫ਼ਨਿਆਂ ਦੇ, ਬੂਹਿਆਂ ਨੂੰ, ਖੋਲ੍ਹ ਦੇ

ਤਾਣ ਕੋਈ, ਤਰਬ ਕੋਈ, ਗੀਤ ਜਾਂ
ਜ਼ਿੰਦਗੀ ਦੀ, ਆਰਤੀ ਲੀ, ਜੋੜ ਦੇ
ਸਰਘੀਆਂ 'ਚ, ਸੰਧਿਆ ਦਾ, ਰੰਗ ਹੈ
ਕਿਸ ਤਰ੍ਹਾਂ ਦੇ, ਭਰਮ ਮੈਨੂੰ, ਛਲ ਰਹੇ !

ਗਾਉਂਦੀ ਹਵਾ ਦੇ, ਬੁੱਲਿਆਂ ਦੀ, ਕਸਮ ਹੈ
ਮਾਤਮਾਂ ਦੇ ਵਾਂਗ, ਹੋਇਆ , ਜਸ਼ਨ ਹੈ
ਕੁਝ ਵੀ ਆਖੋ, ਕੁਝ ਵੀ ਸੋਚੋ, ਸੱਚ ਕਿ
ਜ਼ਿੰਦਗੀ, ਬਸ ਅਧਬੁਣੀ ਜੀ ਰਸਮ ਹੈ
ਕੰਡਿਆਂ ਨੂੰ, ਦੋਸ਼ ਦੇ ਕੇ, ਕੀ ਕਰਾਂ ?
ਫੁੱਲ ਵੀ ਨੇ, ਪੋਟਿਆਂ ਨੂੰ, ਸੱਲ ਰਹੇ !



## ਸੰਗਮਰਮਰ ਦੀ ਚਮਕ

ਸੰਗਮਰਮਰ ਦੀ ਚਮਕ ਚ ਓਝਲ
ਕੱਚੀਆਂ ਕੰਧਾਂ ਭੁਰੇ ਬਨੇਰੇ
ਵਸਤਾਂ ਨਾਲ ਈ ਦਿਲ ਨੂੰ ਫ਼ੋਲੇ
ਬੰਦਾ ਨਾ ਕੋਈ ਬੰਦੇ ਨੇੜੇ

ਆਪਣਿਆਂ ਦੇ ਨਕਸ਼ਾਂ ਉੱਤੇ
ਅਪਣਤ ਦੀ ਏ ਪੱਤਝੜ ਛਾਈ
ਪੈਸੇ ਦੇ ਝੱਖੜ ਨੇ ਪੁੱਟੇ
ਸਾਂਝਾਂ ਦੇ ਰੁੱਖ ਚਾਰ-ਚੁਫ਼ੇਰੇ

ਅੱਖਾਂ ਬੰਦ ਕਰਾਂ ਤਾਂ ਸੁਲਗਣ
ਮੱਧਮ ਮੱਧਮ ਦੀਵੇ ਲੱਗਣ
ਹਕੀਕਤ ਦੀ ਇਕ ਰਾਤ ਚ ਅਸਤੇ
ਸੁਫ਼ਨਿਆਂ ਦੇ ਸੂਰਜ ਜਿਹੜੇ

ਇਹ ਨਾ ਖ਼ੂਨ ਦੇ ਕਤਰੇ ਜਾਣੀਂ
ਕੱਲ੍ਹ ਨੂੰ ਇਹਨਾਂ ਫੁੱਲ ਹੋਣਾ ਏਂ
ਓਹੀ ਦਾਮਨ ਦਾਇਮ ਰਹਿਣਗੇ
ਅੱਜ ਕੰਡਿਆਂ ਨਾ ਉਲਝੇ ਜਿਹੜੇ

ਏਸ ਸ਼ਹਿਰ ਦੇ ਪੱਥਰਾਂ ਨੂੰ ਵੀ
ਹਿਜਰਤ ਕਰਦੇ ਤੱਕਿਆ ਹੈ
ਫਿਰ ਵੀ ਖਿੜੇ ਜੋ ਰਾਹਾਂ ਉੱਤੇ
ਕਾਲੀ ਰਾਤ ਦੇ ਇਹੀ ਸਵੇਰੇ

ਮੁਰਸ਼ਦ ਦਾ ਪੰਧ ਬਹੁਤ ਉਚੇਰਾ
ਸਾਡਾ ਤਾਂ ਬੱਸ 'ਮੈਂ' ਤੇ ਡੇਰਾ
ਦਿਲ ਕਹਿੰਦਾ ਏ ਕੋਈ ਨਾ ਤੇਰਾ
ਓਹ ਆਖੇ ਬਈ ਸਾਰੇ ਤੇਰੇ।



# ਇੱਕ ਰੋਸ

ਕੁਝ ਦਿਨ ਹੋਏ, ਹੀਰ ਵਾਰਿਸ ਸ਼ਾਹ ਸੁਣਦਿਆਂ, ਲਫ਼ਜ਼ਾਂ ਦਾ ਵੈਰਾਗ ਤੇ ਹੀਰ ਦੀ ਤਰਜ਼ ਨੇ ਇਸ ਗੀਤ ਨੂੰ ਅਚੇਤ ਦੀਆਂ ਗਹਿਰਾਈਆਂ 'ਚੋਂ ਕਿਤੋਂ ਜਗਾ ਦਿੱਤਾ...

ਟੈਂਕ ਚਾੜ੍ਹ ਕੇ ਸੱਚੇ ਤਖ਼ਤ ਉੱਤੇ
ਹੁਣ ਆਖ਼ਦੇ ਸਭ ਕੁਝ ਭੁੱਲ ਜੋ ਜੀ!
ਭੁੱਲਿਓ ਸੁਰਖ਼ ਸਰੋਵਰ ਅੰਮ੍ਰਿਤ ਦਾ
ਬੂਟ ਵਿੱਚ ਪਰਿਕਰਮਾ ਭੁੱਲ ਜੋ ਜੀ!

ਭੁੱਲਿਓ ਸੁਰਖ਼ ਸਰੋਵਰ ਅੰਮ੍ਰਿਤ ਦਾ
ਥੁੱਕ ਵਿੱਚ ਪਰਿਕਰਮਾ ਭੁੱਲ ਜੋ ਜੀ!
ਭੁੱਲਿਓ ਸੁਰਖ਼ ਸਰੋਵਰ ਅੰਮ੍ਰਿਤ ਦਾ
ਪਾਨ ਵਿੱਚ ਪਰਿਕਰਮਾ ਭੁੱਲ ਜੋ ਜੀ!

ਛੇ ਜੂਨ ਚਰਾਸੀ ਧੜਕਦੀ ਏ
ਦਿਲ ਕੋਈ ਵੀ ਖੋਲ੍ਹ ਕੇ ਵੇਖ ਲਵੋ!
ਤੋਤਲੇ ਬੋਲਾਂ ਦੇ ਉੱਤੇ ਬੂਟ ਫ਼ੌਜੀ
ਬੂਟ ਪੱਗਾਂ ਦੇ ਉੱਤੇ ਵੇਖ਼ ਲਵੋ!

ਕੈਦ ਹੋਈ ਏ ਹਰ ਗਲੀ ਏਥੇ
ਦਿੱਲੀ ਆਈ ਏ ਅੰਮ੍ਰਿਤਸਰ ਕੈਸੀ!
ਫ਼ੌਜੀ ਗੱਡੀਆਂ ਸੜਕਾਂ ਪੀਹ ਛੱਡੀਆਂ
ਆਈ ਪ੍ਰਾਹੁਣੀ ਸਿਫ਼ਤੀ ਦੇ ਘਰ ਕੈਸੀ!

ਤੱਤੀ ਤਵੀ ਤੇ ਖਿੜਿਆ ਫੁੱਲ ਵੇਖਣ!
ਆਈਆਂ ਸੰਗਤਾਂ ਦੂਰੋਂ ਭਾਰੀਆਂ ਨੇ
ਲਾਈ ਸ਼ਸਿਤ ਹਿੰਦ ਦੀ ਮਲਕਾ ਨੇ!
ਅੱਜ ਖਿੱਚੀਆਂ ਖ਼ੂਬ ਤਿਆਰੀਆਂ ਨੇ!

ਟੈਂਕ ਪਿੰਜਦਾ ਜਾਏ ਕਿਲਕਾਰੀਆਂ ਨੂੰ,
ਦੁੱਧ ਵਾਲੀਆਂ ਦੰਦੀਆਂ ਸਾਰੀਆਂ ਨੂੰ!
ਕੋਈ ਬਿਰਧ ਅਸੀਸ ਵੀ ਮਹਿਕਦੀ ਏ,
ਕੋਈ ਕੋਈ ਪਰਾਂਦੀ ਸਹਿਕਦੀ ਏ!

ਰਾਤ ਹੋਈ ਏ ਸੁਨਹਿਰੀ ਦਰ ਉੱਤੇ
ਤਾਰੇ ਗੋਲ਼ਿਆਂ ਦੇ ਚਮਕਾਂ ਮਾਰਦੇ ਨੇ!
ਨਾ ਹਰਿਆ ਸਿਦਕ ਸਬੂਤਿਆਂ ਦਾ
ਨਾ ਤਾਰੇ ਰਾਤ ਨੂੰ ਹਾਰਦੇ ਨੇ!

ਚੜ੍ਹੀ ਗੋਲ਼ੀਆਂ ਦੀ ਇਹ ਘਟਾ ਕੈਸੀ,
ਕਿਸੇ ਜਿਗਰ ਤੇ ਪੈਰ ਧਰਿਆ ਏ!
ਕਾਲਾ ਹੋਇਆ ਧੂੰਏਂ ਦੇ ਨਾਲ ਅੰਬਰ
ਏਹਾ ਦਿਲ ਸਿੱਖੀ ਦਾ ਸੜਿਆ ਏ!

ਪੱਗਾਂ ਚਿਣ ਕੇ ਮਹਿਲ ਉਸਾਰਿਆ ਜੋ
ਪੰਦਰਾਂ ਗਸਤ ਸਨਤਾਲੀ ਰੂਪ ਚੜ੍ਹਿਆ!
ਅੱਜ ਆਈ ਏ ਦਿੱਲੀ ਸਿਲ਼ਾ ਦੇਵਣ
ਓਨ੍ਹਾਂ ਪੱਗਾਂ ਤੇ ਆਣ ਪੈਰ ਧਰਿਆ!

ਭਗਤ ਸਿੰਘ ਦੀ ਪਗੜੀ ਗਲ ਵਿੱਚ ਏ,
ਵੇਖ਼ ਸਰਾਭੇ ਦੀ ਕੇਹੀ ਸ਼ਾਨ ਹੋਈ!
ਊਧਮ ਸਿੰਘਾ ਓ! ਫ਼ਾਂਸੀਆਂ ਦੇ ਬਦਲੇ
ਸਾਡੀ ਰੱਤ ਵੀ ਅੱਜ ਨੀਲਾਮ ਹੋਈ!

ਅੱਜ ਗੋਲ਼ੀਆਂ ਦਾ ਕੋਈ ਸਾਜ਼ ਛਿੜਿਆ!
ਅੱਜ ਰਾਗ ਰਾਗਣੀਆਂ ਤੋਪ ਗਾਉਂਦੀ!
ਅੱਜ ਸੱਚ ਖੰਡ ਵੱਲ ਮੁੜ ਮੁੜ ਕੇ
ਦਸਾਂ ਗੁਰਾਂ ਦੀ ਸੁੱਚੀ ਬਿਰਤ ਆਉਂਦੀ!

ਰਾਣੀ ਆਖਦੀ ਮਲੀਆਮੇਟ ਕਰ ਦੋ!
ਸਿਰ ਚੁੱਕੇ ਨਾ ਕੋਈ ਭੁਚੰਗ ਮੁੜ ਕੇ!

ਭੁੱਲ ਬੈਠੀ ਇਤਿਹਾਸ ਉਹ ਮੰਨੂੰਆਂ ਦਾ
ਸਾਨੂੰ ਚੜ੍ਹਦਾ ਏ ਕਿੱਦਾਂ ਰੰਗ ਮੁੜ ਕੇ !

ਆਈਆਂ ਵਾਰੀਆਂ ਯੋਧੇ ਝੜਨ ਅਈਦਾਂ
ਜਿੱਦਾਂ ਪੱਤੀਆਂ ਗੁਲਾਬ ਤੋਂ ਝੜਦੀਆਂ ਨੇ !
ਜਿੰਨਾਂ ਜਿੰਦਾਂ ਨੂੰ ਪ੍ਰੇਮ ਖੇਲ੍ਹਣ ਕਾ ਚਾਓ !
ਸਿਰ ਧਰ ਕੇ ਤਲੀ ਤੇ ਚੱਲਦੀਆਂ ਨੇ !

ਗਾਟੇ ਲੱਥ ਗੇ ਸਾਡੇ ਬੁੰਗਿਆਂ ਦੇ !
ਫੁੱਲ ਗੁੰਬਦਾਂ ਦੇ ਮੁਰਝਾਏ ਲੋਕੋ !
ਬਾਗ਼ ਉੱਜੜੇ ਸਾਡੇ ਇਸ਼ਟ ਵਾਲੇ
ਸਾਡੇ ਹੌਂਸਲੇ ਨਾ ਕੁਮਲ਼ਾਏ ਲੋਕੋ !

ਲਾਚੀ ਬੇਰੀ ਆਈ ਏ ਜੂਹ ਉੱਤੇ
ਮੀਰਾਂਕੋਟ ਜੋ ਮਾੜੀ ਕੰਬੋਅ ਪਹੁੰਚੀ !
ਸੋਹੀਆਂ ਵਾਲਿਓ ਸੁਣਿਆਂ ਕੱਲ ਪਰਸੋਂ
ਅਗਵਾਨੋਂ ਮਲੋਏ ਉਹ ਪਹੁੰਚੀ !

ਕਈ ਆਏ ਨੇ ਸਾਨੂੰ ਮਿਟਾਉਣ ਵਾਲੇ
ਖੁਰਾ ਖੋਜ ਨਾ ਮਿਟਿਆ ਬਾਣਿਆਂ ਦਾ !
ਵੇਖ ਅੱਜ ਵੀ ਗੋਬਿੰਦ ਦੀ ਤੇਗ ਲਿਸ਼ਕੇ
ਰਿਹਾ ਕੱਖ ਨਾ ਰਾਜੇ ਰਾਣਿਆਂ ਦਾ !



## ਤੇਰਾ ਪੂਰਾ ਸੀ ਪੰਜਾਬ

ਆਪਣੇ ਨਾਨਾ ਜੀ ਸਰਦਾਰ ਇਕਬਾਲ ਸਿੰਘ ਮੱਲ੍ਹੀ ਦੇ ਨਾਂ, ਜਿੰਨ੍ਹਾਂ ਨੂੰ ਬੜੀ ਮੁਹੱਬਤ ਨਾਲ ਆਪਣੇ ਦੇਸ ਸਿਆਲਕੋਟ ਬਾਰੇ ਗੱਲਾਂ ਕਰਦਿਆਂ ਸੁਣਿਆ ਹੈ..

ਕੋਈ ਪਾਕਿ ਲਈ ਬੈਠਾ
ਕਿਸੇ ਹਿੰਦ ਮੱਲਿਆ !
ਤੇਰਾ ਪੂਰਾ ਸੀ ਪੰਜਾਬ
ਅੱਧਾ ਹੋਇਆ ਝੱਲਿਆ !
ਤੇਰਾ ਪੂਰਾ ਸੀ ਪੰਜਾਬ
ਟੋਟੇ ਹੋਇਆ ਝੱਲਿਆ !

ਇਹਨਾਂ ਵੰਡਣੇ ਸੀ ਰੱਬ
ਇਹਨਾਂ ਬੁੱਲ੍ਹਾ ਵੰਡ 'ਤਾ !
ਤੇਰਾ ਸਾਗ ਵਾਲਾ ਕੁੱਜਾ
ਤੇਰਾ ਚੁੱਲ੍ਹਾ ਵੰਡ 'ਤਾ !
ਤੇਰੇ ਵਾਰਸਾਂ ਦੀ ਹੀਰ
ਸਰਹੱਦ ਤੇ ਮਿਲੀ
ਕਹਿੰਦੀ ਹਿੰਦੂ ਆਂ ਨਾ ਸਿੱਖ !
ਨਾ ਕੁਰਾਨ ਆ ਪੜ੍ਹੀ !
ਮੇਰਾ ਕੋਈ ਨਾ ਮੁਹੱਲਾ
ਮੇਰੀ ਕੋਈ ਨਾ ਗਲੀ !
ਮੇਰੀ ਇੱਕ ਲੱਤ ਲਹਿੰਦੇ
ਇੱਕ ਚੜ੍ਹਦੇ ਅੜੀ !
ਮੇਰੇ ਵਾਰਸਾ ਵੇ ਆ ਕੇ ਮੈਨੂੰ
ਲੈ ਜਾ ਝੱਲਿਆ !

ਸਾਡੇ ਹਲ ਤੇ ਪੰਜਾਲ਼ੀਆਂ
ਨੇ ਪਿੱਛੇ ਰਹਿ ਗਏ !

ਉਹ ਤੰਗਲ਼ੀਆਂ ਸਾਂਘੇ
ਬੜੇ ਲਿੱਸੇ ਰਹਿ ਗਏ!
ਸਾਡੀ ਕਿਹੜੀ ਕਿਹੜੀ ਪੈਲੀ
ਕਿਹੜੇ ਕਿੱਸੇ ਰਹਿ ਗਏ!
ਸਾਡੀ ਹਿੱਕ ਪਾੜ ਉੱਗਿਆ
ਆਜ਼ਾਦੀਆਂ ਦਾ ਬੀਅ!
ਤੇਰਾ ਫਿੱਕਾ ਏ ਬਟਾਲਾ
ਐਥੇ ਰੱਖਿਆ ਏ ਕੀ!
ਸਾਡਾ ਪੁੱਤਰਾ ਸਿਆਲਕੋਟ
ਰਹਿ ਗਿਆ ਏ ਜੀਅ!
ਸਾਨੂੰ ਦੇ ਕੇ ਅਜ਼ਾਦੀ
ਸਾਡਾ ਦੇਸ ਮੱਲਿਆ!

ਕਸ਼ਮੀਰ ਤੋਂ ਪਿਸ਼ੌਰ ਤੱਕ
ਚਿਹਰਾ ਦਿਸਦਾ!
ਤੇਰਾ ਆਪਣਾ ਏ ਤਖ਼ਤ
ਔਹ ਜਿਹੜਾ ਦਿਸਦਾ!
ਤੈਨੂੰ ਆਪਣਾ ਨਾ ਲੱਗੇ
ਮੈਨੂੰ ਤੇਰਾ ਦਿਸਦਾ!
ਅਈਥੇ ਨਲੂਏ ਦਾ ਖੰਡਾ
ਪਿੰਡ ਪਿੰਡ ਘੁੰਮਦਾ!
ਕਦੇ ਹਰਿਆ ਨਾ ਪੁੱਤ
ਲਾਡਲਾ ਗੋਬਿੰਦ ਦਾ!
ਰਣਜੀਤ ਜਿਹਾ ਸ਼ਹੁ
ਦੱਸੋ ਕਿਹੜਾ ਹਿੰਦ ਦਾ?
ਕੁਝ ਸਾਜਸ਼ਾਂ ਦਾ ਹੱਥ
ਕੁਝ ਆਪ ਸੱਲਿਆ!

ਬੱਚੇ ਮੰਨਦੇ ਨਾ ਉਹ ਤੇ ਨੇ
ਆਹ ਵੀ ਬੋਲਦੇ!
ਕਿਵੇਂ ਕੈਂਚੀਆਂ ਨੂੰ ਕੈਂਚੀ
ਜੱਫਾ ਧਾਵੀ ਬੋਲਦੇ!

ਕਿਵੇਂ ਛਿੰਜਾਂ ਵਿੱਚ ਫੁੱਲਦੇ ਨੇ
ਸਾਹ ਵੀ ਢੋਲ ਦੇ!
ਕਿਵੇਂ ਝੂੰਮਰਾਂ ਤੇ ਗਿੱਧਿਆਂ ਦਾ
ਬਣਦਾ ਏ ਸਾਕ!
ਕਿਵੇਂ ਟਕੂਏ ਗੰਡਾਸਿਆਂ ਚੋਂ
ਵਗਦਾ ਬਿਆਸ!
ਕਿਵੇਂ ਕਹੀਆਂ ਅਤੇ ਰੰਬਿਆਂ ਤੋਂ
ਅੱਜ ਵੀ ਏ ਆਸ!
ਖੁੰਢੇ ਹੋਏ ਜਿਹੜੇ
ਅਜ ਵਾ ਚੰਡਾਉਣ ਘੱਲਿਆ!

ਪੰਜ ਆਬ ਤੋਂ ਸੀ ਜਿਸਨੂੰ
ਪੰਜਾਬ ਆਖਦੀ
ਹੁਣ ਸੱਪਣੀ ਦੀ ਜੀਭ
ਢਾਈ ਆਬ ਆਖਦੀ!
ਮੂੰਹੋਂ ਸਤਲੁਜ ਦਿਲਾਂ 'ਚ
ਚਨਾਬ ਆਖਦੀ!
ਅਹੁ ਹਿੱਸਿਆ ਬਿਆਸ
ਰਾਵੀ ਚੁੱਪ ਚਾਪ ਹੈ!
ਤੇਰੇ ਜੇਹਲਮਾਂ ਨੂੰ ਗਲ਼ ਗਲ਼
ਤਈਆ ਤਾਪ ਹੈ!
ਹੁਣ ਸਤਿਲੁਜ ਸਹਿਕਦਾ ਏ
ਤਾਂ ਵੀ ਆਸ ਹੈ!
ਬੜਾ ਤਾਰੂ ਸੀ ਜਨਾਬ
ਲੱਗੇ ਡੁੱਬ ਚੱਲਿਆ!

ਅਈਥੇ ਗੁਰਮੁਖੀ ਲੋਕੋ
ਮਤਰੇਈ ਹੋ ਗਈ!
ਔਥੇ ਸ਼ਾਹਮੁਖੀ ਸ਼ਾਹਾਂ ਦੀ
ਮੁਦਈ ਹੋ ਗਈ!
ਗੱਲ ਮੁੱਕਦੀ ਆ ਅਈਥੇ
ਯਹੀ ਤਹੀ ਹੋ ਗਈ!

ਹੁਣ ਬੁੱਲ੍ਹਿਆ ਮਸੀਹਾ ਬਣ
ਆਈਂ ਇੱਕ ਵਾਰ !
ਫਿਰ ਘੁੰਗਰੂ ਚ ਕਾਇਨਾਤ
ਪਾਈਂ ਇੱਕ ਵਾਰ !
ਫਿਰ ਵਜਦਾਂ 'ਚ ਆ ਕੇ ਕਦੀ
ਗਾਈਂ ਇੱਕ ਵਾਰ !
ਜਾਏ ਅਨਹਦ ਨਾਦ
ਵੱਜ ਵੱਜ ਹੱਲਿਆ !

ਮੈਂ ਸੁਣਿਆ ਏ
ਕੰਧਾਂ ਦੀਆਂ ਇੱਟਾਂ ਲੈ ਗਏ !
ਜਦੋਂ ਵੱਡੇ ਹੋਏ ਲੋਕ
ਬੰਨੇ ਛੋਟੇ ਰਹਿ ਗਏ !
ਔਹ ਜਰਮਨ ਵਾਲੇ
ਸੁਣ ਕੀ ਕਹਿ ਗਏ !
ਮੁੜ ਵਾਘਿਆਂ ਤੋਂ
ਪੰਛੀਆਂ ਦੀ ਡਾਰ ਹੋ ਜੀ ਏ !
ਖੰਭ ਉੱਗ ਜਾਣ ਫੇਰ
ਤੇ ਉਡਾਰ ਹੋ ਜੀ ਏ !
ਫੇਰ ਇੱਕ ਦੂਣੀ ਦੂਣੀ
ਦੂਣੀ ਚਾਰ ਹੋ ਜੀ ਏ !
ਖੰਭ ਕਤਰੇ ਗਏ ਸੀ
ਬੜਾ ਤਾਬ ਝੱਲਿਆ !



## ਐ ਖ਼ੁਦਾ ਤੇਰੀ ਖ਼ੁਦਾਈ

ਐ ਖ਼ੁਦਾ ਤੇਰੀ ਖ਼ੁਦਾਈ
ਹੁੰਦੀ ਸੀ ਕਿੱਥੇ ਗਈ?
ਬੰਦੇ ਦੀ ਹੋਈ ਦੁਨੀਆਂ
ਓਹ, ਤੇਰੀ ਕਿੱਥੇ ਗਈ?

ਹਰ ਮੋੜ ਤੇ ਅਦਾਲਤ
ਫਿਰ ਵੀ ਹੈ ਸ਼ਹਿਰ ਜ਼ਖ਼ਮੀ
ਇਨਸਾਫ਼ ਕਿੱਥੇ ਗਿਆ ਹੈ?
ਦੁਹਾਈ ਕਿੱਥੇ ਗਈ?

ਅੱਖਾਂ 'ਚ ਜੋ ਸੀ ਪਾਣੀ
ਓਹ ਚੱਲ ਰਿਹੈ ਰਗਾਂ ਚ
ਦੁਨੀਆਂ ਪੁੱਛੇ ਕਹਾਣੀ
ਉਹ ਡੂੰਘੀ ਕਿੱਥੇ ਗਈ?

ਜੋ ਦੀਪ ਬੁਝ ਗਏ ਸੀ
ਸੀਨੇ ਚ ਜਲ ਰਹੇ ਨੇ
ਕਿੱਥੇ ਗਈ ਓਹ ਰਾਤ?
ਹਨ੍ਹੇਰੀ ਕਿੱਥੇ ਗਈ?

ਸਿੱਕੇ ਦੀ ਪੀਰ ਏਥੇ
ਮੋਹਰਾਂ ਦੀ ਰਹਿਨੁਮਾਈ
ਧੁਰ ਤੋਂ ਜੋ ਉੱਤਰਦੀ ਸੀ
ਉਹ ਬਾਣੀ ਕਿੱਥੇ ਗਈ?

ਉਸ ਮੋੜ ਤੇ ਸੀ ਫੰਦੇ
ਇਸ ਮੋੜ ਤੇ ਸਲੀਬਾਂ
ਫਿਰ ਵੀ ਜੋ ਨੱਚਦੀ ਸੀ
ਓਹ ਜਵਾਨੀ ਕਿੱਥੇ ਗਈ?

ਜੋ ਮੁੜੇ ਨਾ ਘਰਾਂ ਨੂੰ
ਵੇਖ ਰੱਤ ਦੇ ਵਣਾਂ ਨੂੰ
ਓਹ ਲਾਲ ਤੁਪਕਿਆਂ ਦੀ
ਮਨਮਾਨੀ ਕਿੱਥੇ ਗਈ?

ਐ ਖ਼ੁਦਾ ਤੇਰੀ ਖ਼ੁਦਾਈ
ਹੁੰਦੀ ਸੀ ਕਿੱਥੇ ਗਈ?
ਬੰਦੇ ਦੀ ਹੋਈ ਦੁਨੀਆਂ
ਤੇਰੀ ਕਿੱਥੇ ਗਈ?



## ਗੱਲਾਂ ਅੰਦਰ ਲੋਅ

ਗੱਲਾਂ ਅੰਦਰ ਲੋਅ ਹੀ ਲੋਅ ਹੈ
ਨੇਰ੍ਹਾ ਰੋਜ਼ ਧਿਆਉਂਦੇ ਲੋਕ
ਇੱਕ ਦੂਜੇ ਦੇ ਅੰਦਰ ਉੱਸਰੇ
ਮੰਦਰ ਮਸਜਿਦ ਢਾਉਂਦੇ ਲੋਕ

ਧਰਤੀ ਮੇਰੀ ! ਅੰਬਰ ਮੇਰਾ !
ਇਹ ਵੀ ਮੇਰਾ ! ਅਹੁ ਵੀ ਮੇਰਾ !
ਕਬਰਾਂ ਆਖਣ ਸਾਡੇ ਵੱਲ ਨੂੰ
ਕੀ ਕੁਝ ਚੁੱਕੀ ਆਉਂਦੇ ਲੋਕ !

ਸਾਰੰਗੀ ਰਬਾਬ ਨੂੰ ਆਖੇ
ਸ਼ਹਿਰ ਨੂੰ ਆਖ਼ਰ ਹੋਇਆ ਕੀ ਏ !
ਹਰ ਵੇਲੇ ਹੀ ਸਿੱਕਿਆਂ ਵਾਲਾ
ਨਗ਼ਮਾ ਗੁਣ-ਗਣਾਉਂਦੇ ਲੋਕ

ਪਹਿਲਾਂ ਦੁਨੀਆਂ ਮਿਲ ਜੇ ਸਾਰੀ
ਫੇਰ ਕਿਤੇ ਰੱਬ ਵੇਖਾਂਗੇ !
ਕਹਿੰਦੇ ਕਹਿੰਦੇ ਉੱਠਦੇ ਵੇਖੇ
ਕਹਿੰਦੇ ਅਤੇ ਕਹਾਉਂਦੇ ਲੋਕ

ਬਚਪਨ ਗੁੰਮਿਆ, ਗਈ ਜਵਾਨੀ
ਬੁੱਤ ਹੀ ਬਾਕੀ ਰਹਿ ਜਾਵੇ !
ਪੋਟਾ ਪੋਟਾ ਕਿਰਦੇ ਜਾਂਦੇ
ਜਿਸਮਾਂ ਨੂੰ ਗੰਢਾਉਂਦੇ ਲੋਕ

ਅੱਜ ਫਿਰ ਆਹ ਮੁਖੌਟਾ ਪਾਈਏ
ਅਹੁ ਤਾਂ ਕੱਲ੍ਹ ਵੀ ਪਾਇਆ ਸੀ !

ਇੱਕ ਦੂਜੇ ਨੂੰ ਜਦ ਵੀ ਮਿਲਦੇ
ਚਿਹਰਾ ਘਰ ਛੱਡ ਆਉਂਦੇ ਲੋਕ

ਬੁੱਤ ਮੰਦਰਾਂ ਵਿੱਚ ਮੌਨ ਨੇ
ਇਹ ਪੂਜਣ ਵਾਲੇ ਕੌਣ ਨੇ?
ਰੱਬ ਸੜਕਾਂ ਤੇ ਭੁੱਖਾ ਭਾਣਾ
ਸਾਨੂੰ ਭੋਗ ਲਵਾਉਂਦੇ ਲੋਕ

ਬੁੱਤ ਮੰਦਰਾਂ ਵਿੱਚ ਸੋਚਦੇ
ਸਾਡੇ 'ਚੋਂ ਜਿਸ ਨੂੰ ਲੋਚਦੇ
ਓਹ ਸੜਕਾਂ ਤੇ ਭੁੱਖਾ ਭਾਣਾ
ਸਾਨੂੰ ਭੋਗ ਲਵਾਉਂਦੇ ਲੋਕ।



## ਜਦ ਵੀ ਵਰਕਾ ਫੋਲਦਾਂ

ਜਦ ਵੀ ਵਰਕਾ ਫ਼ੋਲਦਾਂ
ਚਿਹਰਾ ਇੱਕ ਦਿਸਦਾ ਰਵ੍ਹੇ
ਦਿਲ ਵੀ ਇੱਕ ਕਿਤਾਬ ਹੈ
ਅੱਖਰ ਕਦ ਮਿਟਦੇ ਕਦੇ?

ਮੈਂ ਓਹ ਪਲਕਾਂ ਲਿਖਣੀਆਂ
ਸੋਚ ਕੇ ਕੁਝ ਲਿਖ ਲਿਆ
ਅੱਖਰ ਸ਼ੀਸ਼ਾ ਬਣ ਗਏ
ਸ਼ੀਸ਼ਾ ਜੋ ਬਲਦਾ ਰਵ੍ਹੇ

ਰਸਤਿਆਂ ਤੋਂ ਅਗਨ ਵੀ
ਪਾਣੀਆਂ ਵਾਂਗਰ ਪੀ ਲਵੀਂ!
ਸੇਕ ਤੇ ਕੁਝ ਧੁਖ਼ਧੁਖ਼ੀ
ਹੈ ਤਾਂ ਦਿਲ ਚੱਲਦਾ ਰਵ੍ਹੇ

ਇਹ ਜ਼ਿੰਦਗੀ ਦੀ ਰੌਸ਼ਨੀ
ਹੈ ਵੀ ਆ ਤੇ ਕੁਝ ਨਹੀਂ
ਜਲ ਉਠੇ ਜੋ ਜੀ ਹੋਏ
ਬੁਝ ਜਾਏ ਜੋ ਜੀ ਕਰੇ

ਹੰਝੂਆਂ ਨੂੰ ਇਸ ਤਰ੍ਹਾਂ
ਅਫ਼ਸਾਨਿਆਂ ਤੇ ਫੇਰ ਨਾ!
ਖ਼ੂਨ ਨੇ ਜੋ ਲਿਖ ਲਏ
ਇਸ ਤਰ੍ਹਾਂ ਮਿਟਦੇ ਕਦੇ!

ਦਿਲ ਚੋਂ ਗਰਦਾ ਛਾਣਿਆ
ਫਿਰ ਜ਼ਖ਼ਮਾਂ ਨੂੰ ਜਾਣਿਆ

ਖਿੜ ਗਏ ਇਹ ਫੁੱਲ ਨੇ
ਫੇਰ ਕੀ ਦੁਖਦੇ ਕਦੇ

ਰੇਤ ਤੇ ਅੱਖਰ ਨਹੀਂ
ਜੋ ਪੈ ਗਏ ਜੋ ਮਿਟ ਗਏ
ਦਿਲ ਦੀ ਇਸ ਜ਼ਮੀਨ ਤੋਂ
ਮੁੱਖੜੇ ਕਦ ਮਿਟਦੇ ਕਦੇ

ਖ਼ੂਨ ਨੇ ਜੋ ਲਿਖ਼ 'ਤੀਆਂ
ਇਬਾਰਤਾਂ ਨਾ ਮਿਟਣੀਆਂ
ਦਿਲ ਦੀ ਸਿਆਹੀ ਧੜਕਦੀ
ਅੱਖਰ ਨਾ ਸੁੱਕਦੇ ਕਦੇ



## ਸਫ਼ਰ ਅਜੇ ਮੁੱਕਿਆ ਨਹੀਂ

ਸਫ਼ਰ ਅਜੇ ਮੁੱਕਿਆ ਨਹੀਂ
ਇਸ ਤੋਂ ਬਾਅਦ ਠਿਕਾਣਾ ਹੈ
ਸਾਰੀ ਉਮਰ ਲੱਗਦਾ ਰਿਹਾ
ਹੋਰ ਕਿਸੇ ਥਾਂ ਜਾਣਾ ਹੈ

ਤੇਰੀ ਪੈੜ ਤੋਂ ਤੇਰੇ ਤੀਕਰ
ਓਦਾਂ ਤਾਂ ਕੁਝ ਸਫ਼ਰ ਨਹੀਂ
ਪਰ ਲੱਗਦਾ ਹੈ ਤੇਰਾ ਰਾਹੀ
ਰਾਹਾਂ ਦਾ ਹੋ ਜਾਣਾ ਹੈ

ਰਸਤੇ ਵੀ ਬਦਲੇ ਨਹੀਂ
ਉਹ ਮੋੜ ਵੀ ਓਥੇ ਖੜੇ
ਲਗਦਾ ਨਾ ਸੀ ਸ਼ਹਿਰ ਨੇ ਇੱਕ ਦਿਨ
ਇਸ ਤਰ੍ਹਾਂ ਰੁਕ ਜਾਣਾ ਹੈ

ਉਸ ਗੁੰਮਸ਼ੁਦਾ ਜਹੀ ਯਾਦ ਦਾ
ਇਓ ਚੁੱਪ-ਚੁਪੀਤੇ ਆ ਜਾਣਾ
ਹੋਂਠਾਂ ਦੇ ਇੱਕ ਮਾਰੂਥਲ ਤੇ
ਹੋਂਠਾਂ ਦਾ ਵਰ੍ਹ ਜਾਣਾ ਹੈ

ਤੇਰੇ ਜਾਣ ਤੋਂ ਪਿੱਛੋਂ ਤਾਂ
ਕੁਝ ਇਸ ਤਰ੍ਹਾਂ ਹੈ ਜ਼ਿੰਦਗੀ
ਖਿੜ ਗਿਆ ਜ਼ਖ਼ਮ ਜਿਵੇਂ
ਫੁੱਲਾਂ ਦਾ ਝੜ ਜਾਣਾ ਹੈ

ਉਮਰ ਦਰਾਜ਼ ਹੋਈ ਤਾਂ ਫਿਰ
ਹੋਰ ਦਾ ਹੋਰ ਹੋ ਜਾਣਾ ਹੈ
ਤੇਰਾ ਵਿਯੋਗ, ਵਿਯੋਗ ਨਹੀਂ
ਸ਼ਾਇਦ ਕੋਈ ਬਹਾਨਾ ਹੈ

ਰਾਤ ਗਏ ਜਦ ਸੁਫ਼ਨਾ ਟੁੱਟੇ
ਮੁੜ ਹਕੀਕਤ ਜਾਗ ਪਵੇ
ਹਕੀਕਤ ਦਾ ਜਦ ਸੁਫ਼ਨਾ ਟੁੱਟੇ
ਸਭ ਸੁਫ਼ਨਾ ਹੋ ਜਾਣਾ ਹੈ

ਸਫ਼ਰ ਅਜੇ ਮੁੱਕਿਆ ਨਹੀਂ
ਹੋਰ ਜ਼ਰਾ ਕੁ ਜਾਣਾ ਹੈ
ਸਾਰੀ ਉਮਰ ਲੱਗਦਾ ਰਿਹਾ
ਇਸ ਤੋਂ ਬਾਅਦ ਠਿਕਾਣਾ ਹੈ।



## ਬਾਕੀ ਬਾਤ ਵੀ ਹੈ

ਕੁਝ ਸੁਣ ਲਈ ਏ ਤੂੰ
ਬਾਕੀ ਬਾਤ ਵੀ ਹੈ!
ਇਹ ਵਿਯੋਗ ਵੀ ਹੈ
ਬਾਕੀ ਰਾਤ ਵੀ ਹੈ!

ਜੋ ਦਰ ਤੇ ਆਇਆ
ਉੱਠ ਜਾਣਾ ਈ ਸੀ
ਪਰਵਾਨਾ ਹੈ ਇਹ
ਬਾਕੀ ਜ਼ਾਤ ਵੀ ਹੈ!

ਕਦੀ ਰਾਤ ਵੀ ਦੁਪਹਿਰ
ਕਦੀ ਦਿਨ ਵੀ ਹਨ੍ਹੇਰ
ਕੁਝ ਜਿੱਤ ਵੀ ਗਏ
ਬਾਕੀ ਮਾਤ ਵੀ ਹੈ

ਇੱਕ ਸੁਰਮਾ ਵੀ ਹੈ
ਅੱਖ ਕਾਸ਼ਨੀ ਵੀ ਹੈ
ਇੱਕ ਤਿਆਰੀ ਬੜੀ
ਬਾਕੀ ਘਾਤ ਵੀ ਹੈ

ਇਹ ਪੀੜ ਜੋ ਮਿਲੀ
ਐਵੇਂ ਨਿੰਦਣੀ ਏਂ ਕਿਉਂ?
ਕੁਝ ਆਪ ਈ ਬੁਲਾਈ
ਬਾਕੀ ਦਾਤ ਵੀ ਹੈ!

ਤਾਰਾ ਤਾਰਾ ਅਕਾਸ਼
ਮਿੱਟਿਓ ਮਿੱਟੀ ਜ਼ਮੀਨ
ਇੱਕ ਜ਼ਖ਼ਮ ਨਵਾਂ
ਬਾਕੀ ਤਾਪ ਵੀ ਹੈ

ਕੱਲ੍ਹੀ ਬੰਦਿਆਂ ਦੇ ਹੱਥ
ਧਰਤੀ ਬਚਦੀ ਵੀ ਨਾ
ਇਹ ਤਾਂ ਰੁੱਖਾਂ ਦਾ ਦਾਨ
ਬਾਕੀ ਆਪ ਵੀ ਹੈ

ਜਿੰਨੇ ਜ਼ਿੰਦਗੀ ਦੇ ਰੰਗ
ਓਨੇ ਫੁੱਲਾਂ ਦੇ ਨਾ
ਹਰ ਟਾਹਣੀ ਤੇ ਪੁੰਨ
ਬਾਕੀ ਪਾਪ ਵੀ ਹੈ

ਹੁਣ ਚੁੱਪ ਹੋ ਜੀ ਏ
ਜੋ ਇਹ ਧੜਕਣ ਕਹੇ
ਬਾਕੀ ਬਾਤ ਵੀ ਹੈ!
ਬਾਕੀ ਰਾਤ ਵੀ ਹੈ!



## ਫੁੱਲਾਂ ਦੇ ਸਿਰਨਾਵੇਂ ਵਾਲਾ

ਫੁੱਲਾਂ ਦੇ ਸਿਰਨਾਵੇਂ ਵਾਲਾ
ਦੋ ਧਾਰੀ ਤਲਵਾਰ ਹੀ ਬਣਿਆ
ਨਾ ਬਣਿਆ ਕੁਝ ਆਰ ਹੀ ਇਸਦਾ
ਨਾ ਦਿਲ ਦਾ ਕੁਝ ਪਾਰ ਹੀ ਬਣਿਆ

ਦੋ ਦਿਲਾਂ ਦੇ ਅੰਦਰ ਦੂਰੀ
ਦਿਨ ਦਿਨ ਕਰ ਉਮਰਾ ਬਣੀ
ਨਾ ਕੰਢਾ ਕੰਢੇ ਨੂੰ ਮਿਲਿਆ
ਨਾ ਕੋਈ ਪੁਲ ਵਿਚਕਾਰ ਹੀ ਬਣਿਆ

ਫੁੱਲ ਬਣ ਕੇ ਜੋ ਜ਼ਖਮ ਖਿੜੇ ਸਨ
ਇੱਕ ਵਾਰੀ ਜੋ ਬਿਖ਼ਰ ਗਏ
ਕਿੰਨੇ ਮੌਸਮ ਆ ਕੇ ਗੁਜ਼ਰੇ
ਫਿਰ ਨਾ ਉਹ ਗੁਲਜ਼ਾਰ ਹੀ ਬਣਿਆ

ਕਾਤਿਲ ਕੌਣ ਹੈ ਕੌਣ ਹੈ ਮੁਨਸਿਫ਼
ਮਕਤਲ ਤੇ ਵੀ ਨਿਰਭਰ ਹੈ
ਕੀ ਪੁੱਛਣਾ ਫਿਰ ਕਿਹੜਾ ਕੀ ਹੈ
ਜਿੱਥੇ ਸਭ ਕੁਝ ਯਾਰ ਹੀ ਬਣਿਆ

ਜਿਸ ਰਸਤੇ ਤੇ ਦਿਲ ਜਾਂਦੇ ਨੇ
ਉਸ ਰਸਤੇ ਤੇ ਸਿਰ ਜਾਂਦੇ ਨੇ
ਕੀ ਕਰਨਾ ਫਿਰ ਜਿੱਤ ਕੇ ਓਥੇ
ਜਿੱਥੇ ਸਭ ਕੁਝ ਹਾਰ ਹੀ ਬਣਿਆ

ਲੱਖ ਰੀਝਾਂ ਲੱਖ ਮਨ ਦੇ ਫੁਰਨੇ
ਪਰ ਕੁਝ ਹੋਰ ਦਾ ਹੋਰ ਹੋਇਆ
ਲੈ ਦੇ ਕੇ ਫਿਰ ਰੱਬ ਦੇ ਕੋਲੋਂ
ਬਸ ਐਸਾ ਸੰਸਾਰ ਹੀ ਬਣਿਆ।



## ਤੀਆਂ ਵਾਲੇ ਮੇਲੇ ਦੀ ਉਹ ਪੌਣ

ਅੱਖੀਆਂ ਦੇ ਵਿੱਚ ਕੋਈ
ਉੱਤਰਿਆ ਅੱਜ ਜਿਵੇਂ
ਉੱਤਰੇ ਚਿੜੀਆਂ ਦੀ ਡਾਰ
ਦਿਲ ਦੀ ਜ਼ਮੀਨ ਉੱਤੇ
ਚੰਦਨਾਂ ਦਾ ਵਣ ਕੋਈ
ਹਵਾ ਵਿੱਚ ਬਲ਼ਦਾ ਵਿਚਾਰ
ਜੀਹਦੀ ਇੱਕ ਤੱਕਣੀ ਨਾਲ
ਧੁੱਪ ਛਾਂ ਇੱਕ ਹੋਈ
ਇੱਕ ਹੋਇਆ ਜੋਗ ਤੇ ਪਿਆਰ

ਕੱਚੇ ਕੱਚੇ ਰਾਹਵਾਂ ਉੱਤੇ
ਧੂੜ ਪਿੰਡੇ ਮਲ ਮਲ
ਉੱਡਦੀ ਏ ਉਹਦੀ ਖ਼ੁਸ਼ਬੋ
ਝੌਂਲ਼ਾ ਜਿਹਾ ਪਏ ਕੋਈ
ਸਾਜ਼ ਕੋਈ ਛਿੜਦਾ ਏ
ਸਾਹ ਜਾਣ ਅੱਧ ਚ ਖਲੋ
ਅਸੀਂ ਭਾਵੇਂ ਤੁਰੀਏ ਨਾ
ਰਾਹ ਆਪ ਤੁਰ ਪੈਂਦੇ
ਤੁਰ ਪੈਣ ਪਿੱਪਲ਼ਾਂ ਦੇ ਟਾਹਣ
ਅੱਧੀ ਅੱਧੀ ਰਾਤ ਵੇਲੇ
ਉਹਦੇ ਪਿੰਡ ਰੋਹੀਆਂ 'ਚ
ਤਾਰਿਆਂ ਦੇ ਸੁਣਦੇ ਨੇ ਗਾਣ
ਉਹਦਿਆਂ ਸੰਦੂਕਾਂ ਵਿੱਚ
ਖੇਸਾਂ ਵਾਂਗ ਜਿੰਦ ਸਾਡੀ
ਕੱਢੇ ਭਾਵੇਂ ਕੱਢੇ ਨਾ ਉਹ ਨਾ ਬਾਹਰ

ਪੈਰਾਂ ਦੀਆਂ ਤਲੀਆਂ ਚ
ਲੌਂਢੇ ਵੇਲੇ ਉੱਠਦੀ ਏ
ਉਹਦੇ ਪਿੰਡ ਜਾਣ ਦੀ ਤ੍ਰੇਹ
ਉਹਦੀ ਤਸਵੀਰ ਵੇਖ
ਨਾਗ ਕੁੰਜ ਛੱਡਦੇ ਨੇ
ਨੀਂਦਾਂ ਵਿੱਚ ਚੱਲਦੇ ਨੇ ਥੇਹ
ਵਰਮੀ ਨੂੰ ਛੱਡ ਛੱਡ
ਸੱਪ ਕਾਲੇ ਫ਼ਨੀਅਰ
ਚੁੱਕ ਚੁੱਕ ਵੇਂਹਦੇ ਜਿਹਨੂੰ ਧੌਣ
ਮਿਸ਼ਰੀ ਦੇ ਵਾਂਗ ਜਿਹੜੀ
ਖ਼ੂਨ ਵਿੱਚ ਰਚ ਗਈ
ਤੀਆਂ ਵਾਲੇ ਮੇਲੇ ਦੀ ਓਹ ਪੌਣ
ਟਾਂਵਾਂ ਕੋਈ ਫੁੱਲ ਖਿੜੇ
ਡੂੰਘਿਆਂ ਵਣਾਂ ਦੇ ਵਿੱਚ
ਸੁਫ਼ਨਿਆਂ ਤੱਕ ਜੀਹਦੀ ਮਾਰ

ਡੂੰਘਿਆਂ ਸਮੁੰਦਰਾਂ ਨੂੰ
ਅੰਬਰਾਂ ਦੀ ਹੱਦ ਤਾਈਂ
ਲੈ ਜਾਵੇ ਖਿੱਚ ਕੇ ਪ੍ਰੀਤ
ਕੰਢਿਆਂ ਦੇ ਉੱਤੇ ਜਦੋਂ
ਬੇੜੀਆਂ ਨੇ ਛੇੜ ਲੈਣੇ
ਭਿੱਜੇ ਭਿੱਜੇ ਰੇਤਿਆਂ ਦੇ ਗੀਤ
ਚਾਨਣਾਂ ਦੇ ਬਾਗ ਜਿਹੜੇ
ਦੇਸ ਵਿੱਚ ਉੱਗਦੇ ਨੇ
ਓਸ ਦੇਸ ਵਿੱਚ ਓਹਦਾ ਵਾਸ
ਦਿਲ ਜਿਹੜੀ ਅੱਗ ਲਾਏ
ਹੱਡਾਂ ਦਿਆਂ ਬੰਬਲ਼ਾਂ ਨੂੰ
ਅੱਖਾਂ ਨਾਲ ਬੁੱਝਦੀ ਪਿਆਸ
ਜ਼ਿੰਦਗੀ ਦੇ ਉਂਜ ਭਾਵੇਂ
ਅਰਥ ਤਾਂ ਅਸੰਖ ਨੇ
ਜ਼ਿੰਦਗੀ ਦਾ ਅਰਕ ਹੈ ਪਿਆਰ



## ਰੁਕੀਂ ਨੀ ਹਵਾਏ

ਰੁਕੀਂ ਨੀ ਹਵਾਏ ਸਾਨੂੰ
ਘੜੀ ਪਲ ਬਹਿਣ ਦੇ !
ਉਹਦਿਆਂ ਖਿਆਲਾਂ ਦੀ ਓਹ
ਸ਼ਾਮ ਫੇਰ ਪੈਣ ਦੇ !

ਆਜਾ ! ਫੇਰ ਓਹ ਫ਼ਰੋਲੀਏ
ਉਹ ਸਮਿਆਂ ਦੀ ਵਰੀ
ਬਹੁਤਾ ਤੂੰ ਹੀਂ ਹੁਣ ਬੋਲ
ਮੈਨੂੰ ਇੱਕ ਬਸ ਕਹਿਣ ਦੇ !

ਫੇਰ ਕੋਈ ਗੱਲ ਤੁਰੇ
ਛੱਲਾਂ ਵਿੱਚੋਂ ਛੱਲ ਤੁਰੇ !
ਫੇਰ ਅੱਜ ਦਿਲਾਂ ਦੀਆਂ
ਨਦੀਆਂ ਨੂੰ ਵਹਿਣ ਦੇ !

ਸਾਂਭ ਲੈ ! ਸਮੇਟ ਲੈ ! ਉਹ
ਦਿਨ ਵੀ ਤੇ ਰਾਤ ਵੀ
ਧੁਖ਼ਦਾ ਪਿਆ ਏ ਜਿਹੜਾ
ਦਿਲ ਏਥੇ ਰਹਿਣ ਦੇ !

ਅਜੇ ਟੁੱਟਿਆ ਏ ਤਾਰਾ
ਅਸਮਾਨ ਲੀਕ ਪੈਣ ਦੇ !
ਕਦੇ ਫੇਰ ਛੇੜੀਂ ਗੱਲ
ਅੱਜ ਚੁੱਪ ਚਾਪ ਰਹਿਣ ਦੇ !

ਪੈਰ ਬੋਚ ਬੋਚ ਰੱਖ
ਕਿ ਹੈ ਤਿਲਕਣ ਬੜੀ !
ਚੰਨ ਤਾਰਿਆਂ ਦੀ ਮਿੱਟੀ ਅੱਜ
ਵਿਹੜਿਆਂ 'ਚ ਪੈਣ ਦੇ !

ਲੱਗੀ ਸਾਗਰਾਂ ਨੂੰ ਅੱਗ
ਧੁਖ਼ਧੁਖ਼ੀ ਨਦੀਆਂ ਨੂੰ
ਤੇਰੇ ਮਗਰੋਂ ਕੀ ਹੋਇਆ
ਅੱਜ ਸਭ ਕੁਝ ਕਹਿਣ ਦੇ!

ਕੋਈ ਕੋਈ ਜ਼ਖ਼ਮ ਅਜੇ
ਸੰਖ ਵਾਂਗ ਵੱਜਦਾ ਏ!
ਥੋੜਾ ਥੋੜਾ ਫ਼ਰਕ ਅਜੇ
ਥੋੜਾ ਹੋਰ ਪੈਣ ਦੇ!

ਗਿਣਤੀਆਂ ਇਹ ਮਿਣਤੀਆਂ
ਬੂਹੇ ਤੋਂ ਬਾਹਰ ਰਹਿਣ ਦੇ!
ਤੇਰੇ ਹੱਥ ਵਿੱਚ ਜਾਮ
ਬਾਕੀ ਇਹਦੇ ਹੱਥ ਰਹਿਣ ਦੇ!



## ਇਹ ਕਦਮ ਨਹੀਂ ਇਹ ਵਾਕ ਨੇ

ਆਪਣਾ ਵਕਤ ਸੰਭਾਲ ਲਾ, ਇਹ ਬਾਜ਼ੀ ਤੇਰੇ ਸਿਰ ਰਹੀ
ਜ਼ਿੰਦਗੀ ਰੇਤ ਹੈ, ਉਂਗਲੀਆਂ ਚੋਂ ਕਿਰ ਰਹੀ

ਸੰਭਲ ਕੇ ਪੈਰ ਰੱਖ, ਇਹ ਕਦਮ ਨਹੀਂ ਇਹ ਵਾਕ ਨੇ
ਉਹ ਇਤਿਹਾਸ ਲਿਖ ਗਏ, ਤੇ ਤੇਰੀ ਕਿਹੜੀ ਧਿਰ ਰਹੀ ?

ਇਹ ਰੌਸ਼ਨੀ ਦੀ ਲਿੱਪੀ ਚ, ਸੂਰਜ ਦਾ ਅਨੁਵਾਦ ਹੈ
ਜਿਸ ਦੀਵੇ ਦੀ ਲਾਟ, ਹਨ੍ਹੇਰੀਆਂ ਚ ਥਿਰ ਰਹੀ

ਤੇਰੇ ਹੱਥਾਂ ਨੇ ਕਦੇ, ਬਾਂਹ ਤਾਂ ਕਿਸੇ ਦੀ ਪਕੜੀ ਨਾ
ਤੇਰੀਆਂ ਉਂਗਲੀਆਂ ਚ, ਦੇਰ ਤੋਂ ਤਸਬੀ ਫਿਰ ਰਹੀ

ਉਹ ਗੱਲਾਂ ਚ ਯਾਦਾਂ ਚ ਸ੍ਹਾਬਾਂ 'ਚ, ਹਰ ਪੰਨੇ ਤੇ ਓਹ
ਸੂਰਜ ਡੁੱਬ ਗਿਆ, ਪਰ ਲਾਲੀ ਕਾਫ਼ੀ ਚਿਰ ਰਹੀ।



## ਚੋਣ ਨਿਸ਼ਾਨ

ਰੋਮ ਰੋਮ ਫ਼ਰੇਬ ਫ਼ਰੇਬ
ਖ਼ੁਦਗ਼ਰਜ਼ੀ ਚੋਣ ਨਿਸ਼ਾਨ ਹੈ
ਜਿਸ ਬੰਦੇ ਹੱਥ ਖ਼ਲਕਤ ਸੌਂਪੀ
ਪੁੱਛਿਆ ਜੇ, ਇਨਸਾਨ ਹੈ?

ਕੌਣ ਮਸੀਹਾ ਆਏਗਾ ਹੁਣ?
ਚੋਣਾਂ ਵਿੱਚ ਜੋ ਜਿੱਤ ਗਿਆ
ਉਸ ਦਿਲ ਦੇ ਵਿੱਚ ਕੂੜ, ਕੁਫ਼ਰ
ਮੁੱਠੀ ਵਿੱਚ ਜਹਾਨ ਹੈ

ਜਿਸ ਦੀ ਉਂਗਲੀ ਫੜ ਕੇ ਤੁਰਿਆ
ਸ਼ਹਿਰ ਨਿਆਣਾ ਕੀ ਜਾਣੇ!
ਬੋਲ ਉਹਦੇ ਤਸਬੀ ਦੇ ਮਣਕੇ
ਦਿਲ ਓਹਦਾ ਸ਼ੈਤਾਨ ਹੈ

ਉਂਗਲੀ ਫੜ ਕੇ ਤੁਰਿਆ ਜਾਵੇ
ਮੋੜ ਲਿਆਵੋ ਸ਼ਹਿਰ ਨਿਆਣਾ!
ਗੁੰਮਸ਼ੁਦਾ ਫਿਰ ਮਿਲਦੇ ਨਾ
ਤੇ, ਛੋਟੀ ਜਹੀ ਤੇ ਜਾਨ ਹੈ

ਏਸ ਧਰਮ ਨੂੰ ਓਸ ਧਰਮ ਨਾ
ਏਸ ਤਰ੍ਹਾਂ ਲੜਵਾਓ ਫੇਰ!
ਮੁੜਕੇ ਨਾ ਫਿਰ ਜਾਵੇ ਇਹ ਜੋ
ਭੁੱਖੇ ਢਿੱਡ ਵੱਲ ਧਿਆਨ ਹੈ!

ਬੁਰਕੀ ਬੁਰਕੀ ਖਾ ਲਈ ਸਾਰੀ
ਏਸ ਸ਼ਹਿਰ ਦੀ ਸ਼ਾਮ ਸਵੇਰ
ਜਾਣੀ-ਜਾਣ ਵੀ ਬੈਠਾ ਸੋਚੇ
ਸ਼ਹਿਰ ਬੜਾ ਅਣਜਾਣ ਹੈ।

ਬੁਰਕੀ ਬੁਰਕੀ ਕਰਕੇ ਖਾਧੀ
ਏਸ ਸ਼ਹਿਰ ਦੀ ਸ਼ਾਮ ਸਵੇਰ
ਪੀ ਜਾਓ ਹੁਣ ਗਟ ਗਟ
ਜਿਹੜਾ ਬਚਿਆ ਜੀਅ ਪ੍ਰਾਣ ਹੈ

ਕਲਮ ਅਤੇ ਤਲਵਾਰ ਵਿਚਾਲੀ
ਸਿਆਹੀ ਦਾ ਹੁਣ ਫ਼ਰਕ ਮਿਟਾ
"ਚੂੰ ਕਾਰ ਅਜ਼ ਹਮਹ ਹੀਲਤੇ.."
ਗੁਰਾਂ ਦਾ ਫ਼ਰਮਾਨ ਹੈ।



## ਸਰਦਲਾਂ ਖ਼ਾਮੋਸ਼ ਨੇ

ਵਿਸ਼ਵ ਭਰ ਚ ਕਰੋਨਾ ਮਹਾਂਮਾਰੀ ਦੌਰਾਨ
ਥਿਰਕਦੀ ਜ਼ਿੰਦਗੀ ਤੋਂ ਅੰਕੜਾ ਬਣੀਆਂ ਜਿੰਦਾਂ ਦੇ ਨਾਂ..

ਆਦਮੀ ਨੂੰ ਲੱਗਿਆ
ਇਹ ਆਦਮੀ ਦਾ ਰੋਗ ਕੀ
ਪਤਾ ਹੀ ਨਹੀਂ ਲੱਗ ਰਿਹਾ
ਕਿ, ਸ਼ਹਿਰ ਕੀ ਵੀਰਾਨ ਕੀ

ਪਤਾ ਹੀ ਨਹੀਂ ਲੱਗ ਰਿਹਾ
ਅਜ਼ਾਬ ਕੀ, ਤੇ ਖ਼ਾਬ ਕੀ?
ਕਜ਼ਾ ਹਵਾ ਚ ਲਿਖ ਰਹੀ ਏ
ਕਿਸਦਾ ਹੁਣ ਹਿਸਾਬ ਕੀ?

ਫ਼ਾਸਲੇ ਅੱਗੇ ਬੜੇ
ਹੁਣ ਬਾਹੁਕਮ ਹੋਏ ਤਾਂ ਕੀ
ਓਹ ਜੋ, ਮਿਲ ਕੇ ਨਾ ਮਿਲੇ
ਓਹ, ਨਾ ਮਿਲੇ, ਮਿਲੇ ਤਾਂ ਕੀ

ਮੁੱਖੜੇ ਫਿਰ ਰੂਪੋਸ਼ ਤੇ
ਨਗਨ ਹੈ ਇਨਸਾਨ ਫਿਰ
ਸੱਭਿਅਤਾ ਦਾ ਕਾਫ਼ਲਾ ਜੇ
ਰੁਕ ਗਿਆ ਚੱਲੇਗਾ ਕੀ ?

ਸਰਦਲਾਂ ਖ਼ਾਮੋਸ਼ ਨੇ
ਖ਼ਾਮੋਸ਼ ਹੋਈਆਂ ਮਹਿਫ਼ਲਾਂ
ਚੁੱਪ ਹੋਇਆ ਆਦਮੀ
ਖ਼ੁਦਾ ਹੁਣ ਕਹੇਗਾ ਕੀ?

ਟਹਿਕਦੇ ਨੇ ਫੁੱਲ ਬੜੇ
ਡਾਲੀਆਂ ਤੇ ਡਰੇ ਡਰੇ
ਤੋੜ ਹੀ ਨਾ ਲਏ ਮਾਲੀ
ਸੋਚਦਾ ਪਿਆ ਏ ਕੀ?

ਅਸਮਾਨ ਨੀਲਾ ਵੇਖਕੇ
ਪੰਛੀ ਨੇ ਪਏ ਆਖਦੇ
ਉੱਡਦਾ ਸੀ, ਉੱਪਰ ਬੜਾ
ਬੰਦੇ ਨੂੰ ਆਖ਼ਰ ਹੋਇਆ ਕੀ?

ਇੱਕ, ਦੂਜੇ ਤੋਂ ਡਰੇ ਡਰੇ
ਹੱਥ ਛਡਾ ਕੇ ਪਰੇ ਪਰੇ
ਬੰਦਾ ਸੋਚੇ ਹੋਰ ਈ ਕੁਝ ਤੇ
ਏਥੇ ਵੇਖੋ ਹੋਇਆ ਕੀ

ਦਰਾਂ ਚ ਦੀਵੇ ਬਲ ਰਹੇ
ਤੇ ਸਿਵਿਆਂ ਦੇ ਵਿੱਚ ਦਿਲ
ਕੀ ਹੋਇਆ ਇਸ ਨਗਰੀ ਨੂੰ
ਤੈਨੂੰ ਮੈਨੂੰ ਹੋਇਆ ਕੀ?

ਪੱਤਿਆਂ ਦੇ ਖੜਕ ਨਾਲ
ਤਿੜਕ ਜਾਂਦੇ ਦਿਲ ਜਦੋਂ
ਇਸ ਤੂਫ਼ਾਨ ਚ ਵੇਖੀਏ
ਕੀ ਟੁੱਟਿਆ ਹੁਣ ਜੁੜਦਾ ਕੀ ?

ਚਿਹਰੇ ਛਿਪੇ ਚਿਹਰਿਆਂ ਪਿੱਛੇ
ਕਾਬੇ ਅਤੇ ਦੇਹੁਰਿਆਂ ਪਿੱਛੇ
ਲੁਕਿਆ ਲੁਕਿਆ ਚਾਰ ਚੁਫ਼ੇਰਾ
ਲੁਕ ਕੇ ਵੀ ਫਿਰ, ਲੁਕਿਆ ਕੀ?

ਕਰੂੰਬਲ਼ਾਂ ਫੁੱਟੀਆਂ ਬਾਗ਼ ਖਿੜੇ
ਧਰਤੀ ਘੁੰਮੇ ਚੰਨ ਗਿੜੇ

ਠਹਿਰ ਗਿਆ ਇਨਸਾਨ ਇਕੱਲਾ
ਕੁਦਰਤ ਅੰਦਰ ਰੁਕਿਆ ਕੀ?

ਚਿੜੀਆਂ ਚਹਿਕਣ, ਜੰਗਲ਼ ਬੋਲੇ
ਰੱਖਾਂ, ਰੋਹੀਆਂ ਦੁਖੜੇ ਫੋਲੇ
ਘੱਟਾ ਧੂੰਆਂ ਰੌਲਾ ਰੱਪਾ
ਮੁੱਕਿਆ ਹੈ? ਕਿ ਸੁਫਨਾ ਕੀ?

ਏਨੀ ਚੁੱਪ-ਚਾਂ ਏ, ਕੋਈ
ਘਟਨਾ ਘਟ ਗਈ ਏ ਕੀ?
ਜੰਗਲ਼ ਦਸਤਕ ਦੇਂਦਾ ਬੂਹੇ
ਘਰ ਅੰਦਰ ਕੋਈ ਹੈ ਏ ਕੀ?

ਫੁੱਲ ਬਣ ਕੇ ਉੱਗ ਆਵੇਗੀ
ਕੁਦਰਤ ਦੀ ਰੀਝ ਸੁੱਚੀ
ਇਸ ਪਲ ਨਾ ਸੰਭਲਿਆ ਬੰਦੇ
ਫਿਰ ਸਾਲ ਤੇ ਸਦੀਆਂ ਕੀ?

ਇਹ ਸਜ਼ਾ ਹੈ ਕਿ ਰਜ਼ਾ ਹੈ
ਕਿ ਦੂਰੀ ਦਵਾ ਹੋਈ ਕੀ?
ਗੁੰਮ ਸੁੰਮ ਸ਼ਹਿਰ ਹੋ ਗਿਆ
ਕੀ ਹੋਇਆ? ਗੱਲ ਹੋਈ ਕੀ?

ਆਦਮੀ ਨੂੰ ਵੇਖ ਕੇ
ਮੁੜ ਜਾਂਦੇ ਨੇ ਆਦਮੀ
ਆਦਮੀ ਦੇ ਸੰਗ ਫਿਰ
ਆਦਮੀ ਤੁਰੇਗਾ ਕੀ?

ਅੱਗੇ ਜਾਣਾ ਮਨ੍ਹਾਂ ਹੈ
ਹਰ ਮੋੜ ਤੇ ਲਿਖਿਆ ਹੋਇਆ
ਇਸ ਬਹਾਨੇ ਆਦਮੀ
ਖ਼ੁਦ ਨੂੰ ਹੁਣ ਮਿਲੇਗਾ ਕੀ?

ਕੋਹਰਾਮ ਹੈ ਮਚਿਆ ਹੋਇਆ
ਕਿ ਆਦਮੀ ਅੰਕੜਾ ਹੋਇਆ
ਸਮਿਆਂ ਦੀ ਨੀਝ ਇਸ ਦਫ਼ਾ
ਬੰਦੇ ਤੇ ਟਿਕ ਗਈ ਏ ਕੀ?

ਏਦਾਂ ਦਾ ਕੁਝ ਤੱਕਿਆ ਨਾ
ਏਦਾਂ ਦਾ ਕੁਝ ਸੁਣਿਆਂ ਨਾ
ਮੋਢੇ ਚਾਰ ਨਾ ਮਿਲ ਸਕੇ
ਅਰਥੀ ਦਾ ਹੁਣ ਕਰੀਏ ਕੀ?

ਵਿੰਹਦਿਆਂ ਹੀ ਵਿੰਹਦਿਆਂ
ਦੇਸ਼ ਮਕਤਲ ਬਣ ਗਿਆ
ਮਹਿੰਗਾ ਅਰਥਚਾਰਾ ਜੇ
ਜ਼ਿੰਦਗੀ ਸਸਤੀ ਏ ਕੀ?

ਇੱਕ ਦੌੜ ਸੀ ਲੱਗੀ ਹੋਈ
ਅੰਤ ਤੋਂ ਅਨੰਤ ਤੀਕ
ਰਸਤੇ ਪੁੱਛਣ ਰਸਤਿਆਂ ਨੂੰ
ਦੌੜ ਦਾ ਬਣਿਆ ਏ ਕੀ?

ਇਹ ਮਰਜ਼ ਕੈਸਾ ਉਪਜਿਆ
ਖ਼ਬਰੇ ਹੁਣ ਰਜ਼ਾ ਏ ਕੀ!
ਦੁਆ ਹੀ ਦਵਾ ਏ?
ਕਿ ਹੋਰ ਕੋਈ ਦਵਾ ਏ ਕੀ?

ਪਰਵਾਸੀ ਇਸ ਮਜ਼ਦੂਰ ਲਈ
ਪੂਰੇ ਹੀ ਮਜਬੂਰ ਲਈ
ਸਭ ਕੁਝ ਇੱਕੋ ਹੋ ਗਿਆ
ਭੁੱਖ, ਬੀਮਾਰੀ, ਮੌਤ ਕੀ?

ਮੈਂ ਸੁਣਿਆਂ ਸਭ ਸਮੇਟ ਕੇ
ਬਚਿਆ ਖ਼ੂਨ ਵੀ ਵੇਚ ਕੇ

ਇੱਕ ਤੁਰਿਆ ਜੰਗਲ਼ ਪਿਆਸ ਦਾ
ਅੱਜ ਮਾਰੂਥਲ ਦੇ ਵੱਲ ਕੀ?

ਪਿਆਸ ਦੀ ਇਹ ਨਾਗਣੀ ਦਾ
ਜੀਅ ਵੀ ਭਰੇਗਾ ਕੀ?
ਭੁੱਖ ਦੀਆਂ ਵਰਮੀਆਂ ਦਾ
ਆਦਮੀ ਕਰੇਗਾ ਕੀ?

ਪਾਣੀ ਮੁੱਲ ਵਿਕਦਾ ਏ
ਪਿਆਸ ਨੂੰ ਇਹ ਖ਼ਬਰ ਕੀ!
ਪੈਰਾਂ ਦੀਆਂ ਝਾਂਜਰਾਂ ਨੂੰ
ਛਾਲਿਆਂ ਦਾ ਪਤਾ ਕੀ?

ਇਹ ਕਿਸ ਤਰ੍ਹਾਂ ਦਾ ਸਫ਼ਰ ਹੈ
ਅੱਜ ਜਨਮਿਆਂ, ਅੱਜ ਹਸ਼ਰ ਹੈ
ਇਹ ਸੜਕ ਤਪੀ, ਕਿ ਲੋਰੀ ਹੈ?
ਇਹ ਭੁੱਖ ਮਚੀ, ਕਿ ਗੁੜ੍ਹਤੀ ਕੀ?

ਇਹ ਜ਼ਿੰਦਗੀ ਦਾ ਕਾਫ਼ਲਾ
ਬੜਾ ਈ ਮੂੰਹ ਜ਼ੋਰ ਹੈ
ਨਾ ਤੋਰਿਆਂ ਤੁਰਿਆ ਕਦੀ
ਇਹ ਰੋਕਿਆਂ ਰੁਕਿਆ ਏ ਕੀ!

ਚਿਹਰੇ ਤੇ ਮੁਸਕਾਨ ਰਹੇ
ਜਾਨ ਰਹੇ, ਕਿ ਨਾ ਰਹੇ
ਹੋਰ ਉਦਾਸੀ ਛੱਡ ਹੰਢਾਉਂਣੀ
ਏਥੋਂ ਕਿਸੇ ਨੇ ਖੱਟਿਆ ਕੀ?

ਫੁੱਲ ਬਣ ਕੇ ਉੱਗ ਆਵੇਗੀ
ਕੁਦਰਤ ਦੀ ਰੀਝ ਸੁੱਚੀ
ਇਸ ਪਲ ਨਾ ਸੰਭਲਿਆ ਬੰਦੇ
ਫਿਰ ਸਾਲ ਤੇ ਸਦੀਆਂ ਕੀ?

ਕਿਸ ਮੋੜ ਤੇ ਸੂਰਜ ਡੁੱਬਣਾ
ਇਸ ਸ਼ਾਮ ਦਾ ਇਤਬਾਰ ਕੀ?
ਹਰ ਦਿਲ ਚ ਦੀਪ ਹਜ਼ਾਰਾਂ
ਹਵਾ ਤੇ ਇਖ਼ਤਿਆਰ ਕੀ !

ਗੁੱਡੇ ਗੁੱਡੀਆਂ ਵਾਂਗੂੰ ਰੁਲ਼ ਗਏ
ਹੱਡ ਮਾਸ ਦੇ ਬੁੱਤ ਬੜੇ
ਅਰਸ਼ਾਂ ਵੱਲੋਂ ਕੋਈ ਮਸੀਹਾ
ਧਰਤੀ ਵੱਲ ਨੂੰ ਤੁਰਿਆ ਕੀ?

ਹਸਤੀ ਹੀ ਜਦ ਮਿਟ ਗਈ
ਤਸਵੀਰਾਂ ਵਿੱਚੋਂ ਮਿਲਣਾ ਕੀ?
ਉਮਰ ਭਰ ਨਾ ਲੀਕ ਮਿਟੀ
ਆਪਣਾ ਕੌਣ? ਪਰਾਇਆ ਕੀ?

ਪੱਤਿਆਂ ਦੇ ਖੜਕ ਨਾਲ
ਤਿੜਕ ਜਾਂਦੇ ਦਿਲ ਜਦੋਂ
ਇਸ ਸ਼ੀਸ਼ੇ ਨੂੰ ਤੋੜਨ ਲਈ
ਪੱਥਰਾਂ ਦੀ ਲੋੜ ਕੀ?

ਕਿੰਨ੍ਹਾ ਹੀ ਡੂੰਘਾ ਉੱਤਰ ਗਏ
ਚਮੜੀ ਤੋਂ ਦਿਲ ਦੇ ਰੰਗ ਤੀਕ
ਇਹ ਰੇਖਾ ਕਿੱਥੇ ਵਖੀ ਹੋਈ?
ਆਪਣਾ ਕੌਣ? ਪਰਾਇਆ ਕੀ?

ਚੁੱਲ੍ਹਿਆਂ ਉੱਪਰ ਪੱਕਦੀਆਂ
ਰਹਿਣ ਇਵੇਂ ਹੀ ਰੋਟੀਆਂ
ਆਟੇ ਦੀਆਂ ਚਿੜੀਆਂ ਨੇ
ਉੱਡ ਕੇ ਵੀ ਜਾਣਾ ਕੀ !

ਮਰਦਾਨੇ ਦੀ ਰਬਾਬ ਸਿਖਾਵੇ
ਖਿਦਰਾਣੇ ਦੀ ਢਾਬ ਸਿਖਾਵੇ

ਆਪਾ ਧਾਪੀ ਪੈਂਦੀ ਏ ਫਿਰ
ਦਿਸਦਾ ਏ ਕਿ ਸਿੱਖਿਆ ਕੀ

ਸੱਤ ਰੰਗਾਂ ਦੀ ਪੀਂਘ ਜਿਹਾ
ਸ਼ਾਲਾ! ਵਿਸ਼ਵ ਅਬਾਦ ਰਹੇ
ਸਾਂਭੋ ਚੀਨ ਇਟਲੀ ਅਮਰੀਕਾ
ਹਿੰਦ ਸਾਂਭ ਕੇ ਰੱਖਿਆ ਕੀ?

ਪਤਾ ਹੀ ਨਹੀਂ ਲੱਗ ਰਿਹਾ
ਕਿ, ਸ਼ਹਿਰ ਕੀ ਵੀਰਾਨ ਕੀ
ਆਦਮੀ ਨੂੰ ਲੱਗਿਆ
ਇਹ ਆਦਮੀ ਦਾ ਰੋਗ ਕੀ



## ਫ਼ਾਸਲਾ

ਇਨਸਾਨ ਤੇ ਹੈਵਾਨ ਦਾ ਏ
ਸਾਹ ਕੁ ਜਿੰਨਾ ਫ਼ਾਸਲਾ
ਮੇਰੇ ਸੰਭਲਣ ਮੇਰੇ
ਬਹਿਕਣ ਕੁ ਜਿੰਨਾ ਫ਼ਾਸਲਾ

ਇਹ ਫੇਰ ਹੋਏ ਨਾ ਹੋਏ
ਸਾਹਾਂ ਕੁ ਜਿੰਨਾ ਫ਼ਾਸਲਾ
ਪਲਾਂ ਚ ਲੰਘੇ ਜਾਪਦਾ
ਸਾਲਾਂ ਕੁ ਜਿੰਨਾਂ ਫ਼ਾਸਲਾ

ਜਾਇਓ ਨਾ ਏਨੀ ਦੂਰ ਕਿ
ਮੁਮਕਿਨ ਨਾ ਹੋਏ ਵਾਪਸੀ
ਦਰਵਾਜ਼ਿਆਂ ਤੋਂ ਰੱਖਿਓ
ਦਸਤਕ ਕੁ ਜਿੰਨਾ ਫ਼ਾਸਲਾ

ਇਸ ਤਰ੍ਹਾ ਰੱਖਿਓ ਸਦਾ
ਇਹ ਫ਼ਾਸਲਾ, ਨਜ਼ਦੀਕੀਆਂ
ਰਹਿ ਜਾਏ ਹੱਥਾਂ ਚ ਜਿਉਂ
ਯਾਦਾਂ ਕੁ ਜਿੰਨਾ ਫ਼ਾਸਲਾ

ਤੇਰੇ ਤੇ ਮੇਰੇ ਦਰਮਿਆਨ
ਬੜਾ ਈ ਕੁਝ ਏ ਦੋਸਤਾ
ਬੰਦੇ ਤੋਂ ਹੋਵੇ ਜਿਸ ਤਰ੍ਹਾਂ
ਜੰਨਤ ਕੁ ਜਿੰਨਾ ਫ਼ਾਸਲਾ

ਹੱਥਾਂ ਚੋਂ ਹੱਥ ਛੁੱਟ ਗਏ
ਜਿਉਂ ਜਿਸਮੋਂ ਜਾਨ ਛੁੱਟਦੀ
ਬਣ ਗਿਆ ਫਿਰ ਬਣਦੇ ਬਣਦੇ
ਰੱਬ ਕੁ ਜਿੰਨਾ ਫ਼ਾਸਲਾ

ਓਹ ਪੈਰ ਵੀ ਤੁਰਿਆ ਨਹੀਂ
ਮੈਂ ਸਫ਼ਰ ਦੀ ਉਮੀਦ ਤੇ
ਅਸਾਨੂੰ ਲੈ ਕੇ ਬਹਿ ਗਿਆ
ਪੈੜਾਂ ਕੁ ਜਿੰਨਾ ਫ਼ਾਸਲਾ

ਬੂਹੇ ਤੇ ਆ ਗਿਆ ਹਾਂ
ਮੋੜਨ ਤੋਂ ਪਹਿਲਾਂ ਸੋਚ ਲੀਂ
ਤੁਰਨਾ ਪਿਆ ਏ ਦੋਸਤਾ
ਜ਼ਿੰਦਗੀ ਕੁ ਜਿੰਨਾ ਫ਼ਾਸਲਾ

ਜੋ ਜ਼ਖ਼ਮ ਬੀਜੇ ਓਸਨੇ
ਉਨ੍ਹਾਂ ਤੇ ਫੁੱਲ ਖਿੜ ਗਏ
ਪੀੜਾਂ ਤੇ ਫੁੱਲਾਂ ਵਿੱਚ ਹੈ
ਚੀਸਾਂ ਕੁ ਜਿੰਨਾ ਫ਼ਾਸਲਾ !

ਜੋ ਜ਼ਖ਼ਮ ਬੀਜੇ ਓਸਨੇ
ਉਨ੍ਹਾਂ ਨੂੰ ਮੁੰਜਰਾਂ ਫੁੱਟੀਆਂ
ਪੀੜਾਂ ਤੇ ਮਹਿਕਾਂ ਵਿੱਚ ਹੁਣ
ਚੀਸਾਂ ਕੁ ਜਿੰਨਾ ਫ਼ਾਸਲਾ

ਇਸ ਤਰ੍ਹਾ ਰੱਖਿਓ ਸਦਾ
ਇਹ ਫ਼ਾਸਲਾ, ਨਜ਼ਦੀਕੀਆਂ
ਰਹਿ ਜਾਏ ਸੁਫ਼ਨੇ ਅਤੇ
ਨੀਦਾਂ ਕੁ ਜਿੰਨਾ ਫ਼ਾਸਲਾ

ਚਮੜੀ ਦੇ ਰੰਗ ਨੂੰ ਅੱਜ ਵੀ
ਨੀਤਾਂ ਦਾ ਰੰਗ ਹਾਂ ਜਾਣਦੇ
ਗੱਲਾਂ ਤੋਂ ਬਣਿਆ ਰਹਿ ਗਿਆ
ਆਚਾਰਾਂ ਕੁ ਜਿੰਨਾ ਫ਼ਾਸਲਾ

ਹੁਣ ਦੂਰ ਨਹੀਂ ਮੰਜ਼ਿਲ ਕੋਈ
ਬਸ ਮੋੜ ਮੁੜਨਾ ਖ਼ੂਨ ਦਾ !

ਰਹਿ ਗਿਆ ਇਖ਼ਲਾਕ ਤੇ
ਖੰਜਰ ਕੁ ਜਿੰਨਾ ਫ਼ਾਸਲਾ

ਅਸਮਾਨ ਤਾਰ ਤਾਰ ਏ
ਤੇ ਸ਼ਹਿਰ ਲੀਰੋ ਲੀਰ ਹੈ
ਬੰਦੇ ਤੇ ਬੰਦੇ ਦਰਮਿਆਨ
ਹੱਤਿਆ ਕੁ ਜਿੰਨਾ ਫ਼ਾਸਲਾ

ਹਵਾ ਚ ਪੱਗਾਂ ਉੱਛਲੀਆਂ
ਗਲਾਂ ਚ ਬਲਦੇ ਟਾਇਰ ਨੇ
ਕਾਤਲ ਤੋਂ ਲੱਗਦਾ ਮਿਟ ਗਿਆ
ਹਕੂਮਤ ਕੁ ਜਿੰਨਾ ਫ਼ਾਸਲਾ

ਉਹ ਜਲਾਵਤਨ ਨੇ ਹੋ ਗਏ
ਆਪਣੇ ਵਤਨ ਚ ਕਿਸ ਤਰ੍ਹਾਂ?
ਜਿਸ ਵਤਨ ਲਈ ਦਿਲਾਂ ਚ ਸੀ
ਧੜਕਣ ਕੁ ਜਿੰਨਾ ਫ਼ਾਸਲਾ

ਹੋਰ ਕਿੰਨੀਆਂ ਲਾਸ਼ਾਂ ਲੱਗਣੀਆਂ?
ਹੋਰ ਕਿੰਨੀਆਂ ਨਸਲਾਂ ਦੱਬਣੀਆਂ?
ਹੋਰ ਕਿੰਨੀ ਦੇਰ ਇਨਸਾਫ਼ ਤੋਂ
ਕਾਨੂੰਨ ਕੁ ਜਿੰਨਾ ਫ਼ਾਸਲਾ ?

ਚਿੰਗਾਰੀਆਂ ਲੱਗੀਆਂ ਨੇ ਜੋ
ਇਹ ਬੁਝਦੇ ਬੁਝਦੇ ਬੁਝਣੀਆਂ
ਤਖ਼ਤਾਂ ਤੇ ਰਾਖ਼ ਵਿੱਚ ਹੈ
ਅੱਗਾਂ ਕੁ ਜਿੰਨਾ ਫ਼ਾਸਲਾ

ਕਿੰਨਾ ਕੁ ਹੋਰ ਦੱਬਣਾ?
ਕਿੰਨੇ ਕੁ ਕਤਲ ਹੋਰ ਨੇ?
ਤੁਰਨਾ ਈ ਪੈਣਾ ਦੋਸਤਾ
ਜ਼ਮੀਰਾਂ ਕੁ ਜਿੰਨਾ ਫ਼ਾਸਲਾ



## ਸ਼ੋਰ ਦਾ ਤੀਰਥ

ਚੁੱਪ ਵਿੱਚੋਂ ਹੈ ਉਪਜਣਾ
ਸੂਰਜ ਕੋਈ ਸਵੇਰ
ਸ਼ੋਰ ਦਾ ਤੀਰਥ ਕਰ ਰਹੀ
ਦੁਨੀਆਂ ਚਾਰ ਚੁਫ਼ੇਰ

ਪੈਰਾਂ ਚੋਂ ਅੰਨ੍ਹੀ ਦੌੜ ਦੇ
ਰੋੜਾਂ ਨੂੰ ਚੁਗਣ ਚੱਲੀਏ
ਠਹਿਰ ਜਾਈਏ ਕੋਲ ਕਿਧਰੇ
ਆਪਣੇ ਇੱਕ ਵੇਰ

ਗੁੰਮ ਗਏ ਇਹ ਮੰਦਰ
ਧੂੰਏਂ ਦੇ ਏੜ ਗੇੜ
ਸ਼ਹਿਦ ਵਰਗੀ ਪੌਣ
ਰੱਬ ਵਰਗੇ ਕਨੇਰ

ਚੱਲ ਚੁੰਮਣ ਚੱਲੀਏ
ਖਿੱਤੀਆਂ ਚੋਂ ਕਿਰਦੀ ਰਾਤ
ਚੱਲ ਉੱਠ ਕੇ ਬੈਠੀਏ
ਬਰੋਟੇ ਹੇਠਾਂ ਫੇਰ

ਸੁਣ ਪੱਤੀਆਂ ਦੀ ਖੜ ਖੜ
ਇਹ ਮੰਦਰਾਂ ਦੇ ਟੱਲ
ਵੇਖ ਸੋਟ ਤ੍ਰੇਲ ਦੀ
ਕਰ ਰਹੀ ਸਵੇਰ



## ਖੀਵੀ ਸਰਦਲ

ਸਖੀਏ ਇੱਕ ਜਗਦੀ ਬੀਹੀ
ਅੱਗੇ ਇੱਕ ਸਰਦਲ ਖੀਵੀ !
ਲੰਘ ਜਾ ਸਿਰ ਕੱਜ ਕੇ ਤੂੰ
ਚਾਨਣ ਦਾ ਚਸ਼ਮਾ ਅੰਦਰ
ਚਾਨਣ ਹੋ ਰੱਜ ਕੇ ਤੂੰ !

ਸਖੀਏ ਨੀ ਵੇਚ ਵੱਟ ਕੇ
ਉਮਰਾਂ ਦੀ ਖੱਟੀ ਖੱਟ ਕੇ
ਤੁਰ ਪਾ ਅੱਜ ਤੜਕੇ ਨੀ
ਏਦਾਂ ਦਾ ਰਾਜ ਭਾਗ ਤਾਂ
ਮਿਲਦਾ ਆ ਮਰ ਕੇ ਨੀ !

ਸਖੀਏ ਇੱਕ ਤਾਰਾ ਵੱਜੇ
ਦੰਮਾਂ ਦਾ ਖੱਬੇ ਸੱਜੇ
ਕੰਨਾਂ ਨੂੰ ਕੱਜੇਂ ਜੇ
ਫਿਰ ਵੀ ਨਾ ਸੁਣਨੋਂ ਹਟਦਾ
ਦੰਮਾਂ ਨਾ ਲੱਦੇਂ ਜੇ !

ਸਖੀਏ ਬੱਸ ਬਾਤ ਬਤਾਉਲੀ
ਪਿੰਡੇ ਜੋ ਅਗਨੀ ਮੌਲੀ
ਮਿਰਗਾਂ ਦੀਆਂ ਚੁੰਗੀਆਂ ਨੇ
ਇਨਾਂ ਦੁਪਹਿਰਾਂ ਨੂੰ ਵੀ
ਸ਼ਾਮਾਂ ਤਾਂ ਹੁੰਦੀਆਂ ਨੇ !

ਸਖੀਏ ਮਿੱਟੀ ਦੇ ਕਿਣਕੇ
ਖ਼ਬਰੇ ਕਿੰਜ ਪੂਰਾ ਮਿਣ ਕੇ
ਨਕਸ਼ਾਂ ਵਿੱਚ ਰਲਦੇ ਨੇ

ਸਦੀਆਂ ਦੇ ਗੁੰਮੇ ਮੁੱਖੜੇ
ਸ਼ਕਲਾਂ ਵਿੱਚ ਢਲਦੇ ਨੇ

ਸਖੀਏ ਆਹ ਮੁੰਜਰਾਂ ਫੁੱਟੀਆਂ
ਕਿੰਨ੍ਹੇ ਆ ਮਲ ਕੇ ਸੁੱਟੀਆਂ?
ਬਹੁਤੇ ਹੀ ਸ਼ਾਤਰ ਨੀ
ਸਰਘੀ ਨੂੰ ਕੰਜਕਾਂ ਪੂਜਣ
ਕੁੱਖਾਂ ਦੇ ਕਾਤਲ ਨੀ!

ਸਖੀਏ ਗੱਲ ਦਿਲ ਦੀ ਦੱਸਾਂ
ਰੁੱਤਾਂ ਨੂੰ ਪੁਣ ਪੁਣ ਰੱਖਾਂ
ਦੇਸਾਂ ਦੇ ਰਾਜੇ ਨੀ
ਸਾਡਾ ਤਾਂ ਚੁੱਲ੍ਹਾ ਚੌਂਕਾ
ਕੱਲ ਰਾਤੀਂ ਖਾ ਗੇ ਨੀ!

ਸਖੀਏ ਤੂੰ ਚੁੱਪ ਕਰ ਐਵੇਂ
ਚੰਗਾ ਨਾ ਨਜ਼ਰੀਂ ਪੈਵੇਂ
ਬੁੱਲ੍ਹ ਚੰਗੇ ਮੀਚੇ ਨੀ
ਏਥੋਂ ਦੇ ਰਾਜੇ ਰੱਖਣ
ਜੀਭਾਂ ਦੇ ਗ਼ਲੀਚੇ ਨੀ!

ਸਖੀਏ ਬਸ ਉਹਲਾ ਹੀ ਐ
ਰਾਖਾ ਬਸ ਮੌਲਾ ਹੀ ਐ
ਟਿੱਬਿਆਂ ਦਾ ਰੱਖਾਂ ਦਾ
ਗੁੰਨ੍ਹ ਗੁੰਨ੍ਹ ਕੇ ਬਣਿਆ ਬੰਦਾ
ਝੂਠਾਂ ਦਾ ਸੱਚਾਂ ਦਾ!



## ਲਹੂ ਦੀ ਧਾਰ

ਲਹੂ ਦੇ ਰੰਗ ਤੋਂ ਗੂੜ੍ਹਾ
ਨਾ ਕੋਈ ਰੰਗ ਦੁਨੀਆਂ ਤੇ
ਕਈ ਸਦੀਆਂ ਤੋਂ ਲੰਮੀ
ਏਹਦੀ ਮਾਰ ਹੁੰਦੀ ਹੈ
ਤਲਵਾਰ ਦੀ ਧਾਰ ਤੋਂ ਤਿੱਖੀ
ਲਹੂ ਦੀ ਧਾਰ ਹੁੰਦੀ ਹੈ

ਇਹ ਜੋ ਲਹੂ ਦੇ ਗੀਤ ਗਾਉਂਦੇ
ਹੋ ਕੇ ਨਸ਼ੇ ਚ ਧੁੱਤ
ਕਿਸੇ ਮਾਂ ਦੇ ਦਿਲ ਨੂੰ ਪੁੱਛਿਓ
ਕਿੱਦਾਂ ਪਲਦੇ ਨੇ ਪੁੱਤ
ਗੋਲੀ ਪੁੱਤ ਦੇ ਵੱਜੇ
ਮਾਂ ਚੋਂ ਪਾਰ ਹੁੰਦੀ ਹੈ

ਕਦੋਂ ਦੀਆਂ ਸੜ ਗਈਆਂ
ਦੂਰ ਤੱਕ ਸਰਸਬਜ਼ ਜੂਹਾਂ
ਪਿੰਡ ਦੇ ਬਾਹਰ ਰੁੱਖਾਂ ਦੀਆਂ
ਭਟਕਦੀਆਂ ਨੇ ਰੂਹਾਂ
ਸੌ ਵਾਰੀ ਸਾੜੀ ਧਰਤੀ
ਹਰੀ ਹਰ ਵਾਰ ਹੁੰਦੀ ਹੈ

ਇਹ ਵੀ ਨਿਕਲ ਜਾਣੇ ਨੇ
ਇਹ ਜਿਹੜੇ ਵਹਿਮ ਪੈ ਗਏ ਨੇ
ਲੋਕੀਂ ਅੱਗੇ ਲੰਘ ਗਏ ਨੇ
ਰਿਸ਼ਤੇ ਪਿੱਛੇ ਰਹਿ ਗਏ ਨੇ
ਭਰਿਆ ਸ਼ਹਿਰ ਤੇ ਜਿੰਦੜੀ 'ਕੱਲ੍ਹੀ
ਐਂਵੇਂ ਨਹੀਂ ਸਰਕਾਰ ਹੁੰਦੀ ਹੈ

ਅੰਦਰ ਦੀ ਖੇਡ ਹੁੰਦੀ
ਜੋ ਜਿੱਤ ਤੇ ਹਾਰ ਹੁੰਦੀ ਹੈ
ਜ਼ਿੰਦਗੀ ਫੁੱਲ ਹੈ ਕਾਕਾ
ਜ਼ਿੰਦਗੀ ਖ਼ਾਰ ਹੁੰਦੀ ਹੈ !
ਕੀ ਹੋਇਆ, ਕੀ ਹੋਊ
ਇਸ ਵਿਚਕਾਰ ਹੁੰਦੀ ਹੈ



## ਹੱਡਾਂ ਦੀ ਰੁੱਤ

ਮਿੱਟੀ ਦਾ ਇੱਕ
ਪੁਤਲਾ ਏ ਜੀ
ਉਹ ਤਾਂ ਪਾਉਂਦਾ ਏ ਰੌਲਾ
ਹਾਏ ! ਜਿੰਦੇ ਨੀ ਉਹ ਤਾਂ
ਪਾਉਂਦਾ ਏ ਰੌਲਾ !
ਸਾਹਾਂ ਦੀ ਤੰਦ ਇੱਕ
ਕੱਚੜੀ ਨਾ ਬੰਨ੍ਹੇਂ
ਜਿੰਦਾਂ ਦਾ ਘੋੜਾ
ਹਾਏ ! ਜਿੰਦੇ ਨੀ ਬਾਹਲਾ
ਪਾਉਂਦਾ ਏ ਰੌਲਾ

ਘੋੜਾ ਤਾਂ ਡਾਢਾ ਓਹ
ਅੱਥਰਾ, ਓਹ ਬਾਹਲਾ
ਪੈਰਾਂ ਦਾ ਛੋਹਲਾ
ਹਾਏ ! ਜਿੰਦੇ ਨੀ ਬਾਹਲਾ
ਪੈਰਾਂ ਦਾ ਛੋਹਲਾ
ਧੂੜਾਂ ਉਡਾਵੇ ਮੈਂ ਦੇ
ਸੋਹਿਲੇ ਈ ਗਾਵੇ
ਰਸੀਆ ਘਨੇਰਾ
ਹਾਏ !ਜਿੰਦੇ ਨੀ ਮੈਂ ਦਾ
ਰਸੀਆ ਘਨੇਰਾ

ਰਹਿ ਰਹਿ ਕੇ ਚੁਗਦਾ ਏ
ਰੋੜੀਆਂ ਕਿ ਉਹਨੂੰ
ਕਾਹਦਾ ਏ ਝੋਰਾ
ਹਾਏ ! ਜਿੰਦੇ ਨੀ ਉਹਨੂੰ
ਕਾਹਦਾ ਏ ਝੋਰਾ
ਝੋਰਾ ਤਾਂ ਇੱਕੋ ਉਹਨੂੰ
ਚਿੱਥਦਾ ਕਿ ਉਹਦੇ
ਪੱਲੇ ਆ ਥੋੜਾ

ਹਾਏ! ਜਿੰਦੇ ਨੀ ਜਿੰਨਾ
ਹੈਗਾ ਓਹ ਥੋੜਾ

ਥੋੜਾ ਈ ਬੋਝਿਆਂ ਚ
ਪੈਂਦੜਾ ਜੀ ਨੱਕਾ
ਸੂਈਆਂ ਦਾ ਸੌੜਾ
ਹਾਏ !ਜਿੰਦੇ ਨੀ ਨੱਕਾ
ਸੂਈਆਂ ਦਾ ਸੌੜਾ
ਨੱਕੇ ਚੋਂ ਲੰਘਦੀ ਨਾ
ਧਰਤ ਵੀ ਆ
ਘੇਰਾ ਅੰਬਰ ਦਾ ਚੌੜਾ
ਹਾਏ! ਜਿੰਦੇ ਨੀ ਜੱਗ ਤਾਂ
ਬੋਝੇ ਤੋਂ ਚੌੜਾ

ਧੂੰਏਂ ਦਾ ਬੁੱਤ ਨੇ
ਮੋਹਾਂ ਦੀ ਅਗਨੀ
ਕਿੱਦਾਂ ਦੀ ਧੂਣੀ ਧੁਖ਼ੇ
ਹਾਏ! ਜਿੰਦੇ ਨੀ ਡਾਢੀ
ਧੂਣੀ ਧੁਖ਼ੇ
ਚਮੜੀ ਦੇ ਫੁੱਲ ਨੂੰ
ਹੱਡਾਂ ਦੀ ਰੁੱਤ ਨੂੰ
ਤਿਲ ਜਿੱਡੀ ਜਿੰਦੜੀ ਜੁੜੇ
ਹਾਏ! ਜਿੰਦੇ ਨੀ ਕਿੱਡੀ
ਜਿੰਦੜੀ ਜੁੜੇ

ਅੰਬਰ ਦੀ ਛੱਤ ਤੋਂ
ਉੱਤਰੇ ਨੇ ਤਾਰੇ
ਮੱਥਿਆਂ ਦੀ ਲੋਅ ਦੱਸਦੀ
ਹਾਏ !ਜਿੰਦੇ ਨੀ ਪਈ
ਲੋਅ ਦੱਸਦੀ
ਸ਼ਬਦਾਂ ਦੇ ਜੋਗੀ
ਸਰਦਲ ਤੇ ਆਏ
ਕੁੰਡੀਆਂ ਕਿਉਂ ਬੰਦ ਕਰਦੀ
ਹਾਏ! ਜਿੰਦੇ ਨੀ ਕਾਹਨੂੰ
ਬੰਦ ਕਰਦੀ



## ਦੀਪ ਜਲਦੇ ਕੇਸ ਬਲਦੇ

ਤੇਰੀ ਪੀੜ੍ਹੀ ਦੋਮੂਹੇ ਨਾਗ ਨੇ
ਮੁੜ ਆਣ ਕੇ ਡੰਗਣੀ
ਸੂਈ ਤਿੱਖੜੀ ਹਕੂਮਤ ਦੀ
ਤੇਰੀ ਪੱਗ ਨੱਕਿਓਂ ਲੰਘਣੀ

ਡਿਉੜ੍ਹੀ ਦਰਸ਼ਨੀ ਦੇ ਪੱਬ ਵਿੱਚ
ਜਦ ਫੌਜ ਆ ਚੁੱਭਣੀ
ਆਊ ਚੇਤੇ ਭੰਗਾਣੀ ਜਦ ਚੁਰਾਸੀ
ਰੁੱਖ ਨਾ ਹਿੱਲਣੀ

ਇਹ ਦੀਪ ਜਲਦੇ ਕੇਸ ਬਲਦੇ
ਪੱਗ ਦੇ ਜਾਂ ਪੇਚ ਬਈ
ਇਹ ਕਿਸ ਦੇ ਹੁਕਮੀਂ ਆ ਗਏ ਨੇ
ਟਾਇਰ ਗਲ ਦੇ ਮੇਚ ਬਈ

ਕੱਚ ਦੀ ਇਸ ਧਰਤ ਤੇ
ਹਲ਼ ਵਗ ਰਿਹਾ ਜੋ ਬਚ ਲਈਂ
ਫ਼ਸਲ ਜਿੱਦਣ ਵੱਢਣੀ
ਬਸ ਪੋਟਿਆਂ ਨੂੰ ਢੱਕ ਲਈਂ

ਹਵਾਵਾਂ ਉੱਠ ਕੇ ਆਈਆਂ
ਮਗਰ ਛਾਂ ਹੂੰਝ ਨਾ ਸਕਣੀ
ਜੋ ਰਚ ਗੀ ਸਿੱਟਿਆਂ ਵਿੱਚ ਧੁੱਪ
ਓਹ ਤੂੰ ਪੂੰਝ ਨਾ ਸਕਣੀ

ਕਿ ਰੁੱਤਾਂ ਗੰਢ ਤੁੱਪ ਕੇ
ਏਸ ਵਾਰੀ ਆਉਣੀਆਂ ਲੱਗਦਾ
ਬਹਾਰਾਂ ਸੱਪ ਵਾਂਗੂੰ ਰੱਕੜਾਂ
ਗਲ ਪਾਉਣੀਆਂ ਲੱਗਦਾ



## ਜ਼ਮੀਰਾਂ ਦੇ ਆਖੇ

ਜਿਗਰੇ ਤੇ ਕਿਹੜੀ ਧਾਰਾ ਲਗਾਉਣੀ ?
ਖ਼ਿਆਲਾਂ ਨੂੰ ਬੇੜੀ ਪਾਉਗੇ ਕਿੱਦਾਂ ?
ਭਰ ਦਿਓ ਜੇਲ੍ਹਾਂ ਜਿੰਨੀਆਂ ਵੀ ਚਾਹੇ
ਹਵਾਵਾਂ ਨੂੰ ਵਗਣੋਂ ਹਟਾਓਗੇ ਕਿੱਦਾਂ ?
ਖ਼ਿਆਲਾਂ ਨੂੰ ਬੇੜੀ ਪਾਓਗੇ ਕਿੱਦਾਂ ?

ਜੰਗਲ਼ ਚ ਫੁੱਲਾਂ ਨੂੰ ਖਿੜਨਾ ਵੀ ਆਉਂਦਾ
ਮਹਿਕਣ ਵੀ ਆਵੇ ਤੇ ਝੜਨਾ ਵੀ ਆਉਂਦਾ
ਲੱਗਣ ਨਾ ਖੁਸ਼-ਬੋਈ ਨੂੰ ਹੱਥ-ਕੜੀਆਂ
ਥੀਣਾ ਜੇ ਏਥੇ ਸਜ਼ਾਵਾਂ ਨੇ ਕੜੀਆਂ
ਬਾਹਰ ਤਾਂ ਮੰਨਿਆਂ ਏ ਗ਼ਲਬੇ ਨੇ ਤਾਹਡੇ
ਅੰਦਰ ਤਾਂ ਜਿੱਤਾਂ ਹਰਾਓਗੇ ਕਿੱਦਾਂ ?

ਅਸੀਂ ਕਿਹੜਾ ਛਾਂਗੇ ਆਂ ਪਹਿਲੀ ਹੀ ਵਾਰੀ ?
ਦਾਤੀ ਵੀ ਉਹੀਓ ਤੇ ਉਹੀਓ ਤਿਆਰੀ !
ਘੋੜੇ ਦੀ ਕਾਠੀ ਤੇ ਪਿੰਡਾਂ ਦੇ ਵਾਸੇ
ਸੜਕਾਂ ਤੇ ਸੌਣਾਂ ਜ਼ਮੀਰਾਂ ਦੇ ਆਖੇ
ਵੱਢਿਆਂ ਦੇ ਹੋਏ ਨੇ ਕਿਰਦਾਰ ਵੱਡੇ
ਦਸਤਾਰ ਸਿਰ ਤੇ ਝੁਕਾਓਗੇ ਕਿੱਦਾਂ ?

ਸਬਰਾਂ ਦੇ ਡੁੱਲਦੇ ਜੇ ਜਾਂਦੇ ਨੇ ਕਾਸੇ
ਹੱਡਾਂ ਤੇ ਉੱਕਰੇ ਕਮੀਨੇ ਜੇ ਹਾਸੇ
ਖ਼ੂਨ ਅਸਾਡਾ ਏ ਪਾਣੀ ਤੁਹਾਡਾ
ਸਿੰਜ ਲਓ ਧਰਤੀ ਕਿ ਰਾਜ ਤੁਹਾਡਾ !
ਕੇਸਾਂ ਤੇ ਛਪਗੇ ਨੇ ਖਾਕੀ ਜੇ ਤਲਵੇ
ਨਲੂਏ ਦਾ ਖੰਡਾ ਭੁਲਾਓਗੇ ਕਿੱਦਾਂ ?

ਡੁੱਲ੍ਹ ਗਿਆ ਖ਼ੂਨ ਤੇ ਢੱਠੇ ਚੁਬਾਰੇ
ਫੁੱਲਾਂ ਦੀ ਥਾਂ ਤੇ ਖਿੜ ਗੇ ਨੇ ਤਾਰੇ !
ਦਾਹੜੇ ਜੋ ਚਿੱਟੇ ਸਲਾਖ਼ਾਂ ਨੂੰ ਆਖ਼ਣ
ਜੇਲ੍ਹਰ ਤਾਂ ਸਾਡੇ ਫ਼ਰੰਗੀ ਕਿਉਂ ਜਾਪਣ !
ਨਜ਼ਰਾਂ ਦੇ ਝੌਲ਼ੇ ਕਿ ਸਮਿਆਂ ਦੇ ਗੇੜੇ
ਤਖ਼ਤ ਲਹੌਰਾਂ ਨੂੰ ਜਾਓਗੇ ਕਿੱਦਾਂ ?

ਹਿੰਮਤ ਤੇ ਕਿਹੜੀ ਧਾਰਾ ਲਗਾਉਣੀ ?
ਖ਼ਿਆਲਾਂ ਨੂੰ ਬੇੜੀ ਪਾਉਗੇ ਕਿੱਦਾਂ ?
ਭਰ ਦਿਓ ਜੇਲ੍ਹਾਂ ਜਿੰਨੀਆਂ ਵੀ ਚਾਹੇ
ਹਵਾਵਾਂ ਨੂੰ ਵਗਣੋਂ ਹਟਾਓਗੇ ਕਿੱਦਾਂ ?
ਖ਼ਿਆਲਾਂ ਨੂੰ ਬੇੜੀ ਪਾਓਗੇ ਕਿੱਦਾਂ ?



## ਦਿਲ ਦੀ ਲਹਿਰ

ਸੁੱਤੇ ਸਾਹ ਵੀ ਜਾਗ ਪਏ ਨੇ
ਤਖ਼ਤਾਂ ਨੇ ਇੰਜ ਹਿਰਦੇ ਵਿੰਨ੍ਹੇ
ਤੱਕ ਸੜਕਾਂ ਤੇ ਮੇਖਾਂ ਉੱਗੀਆਂ
ਮਿੱਟੀ ਬਣ ਅੰਗਿਆਰੇ ਘੁੰਮੇ

ਮੁੜ ਗਏ ਜੇ ਅੱਜ ਘਰਾਂ ਨੂੰ
ਖ਼ਤ ਆਉਣੇ ਇਤਿਹਾਸ ਦੇ ਸਾਨੂੰ
ਚਾਲੀ ਮੁਕਤੇ ਭਾਗੋ ਮਾਈ
ਕੀ ਕੀ ਸ਼ੀਸ਼ੇ ਦਿਸਣੇ ਸਾਨੂੰ !

ਕੇਸਾਂ ਉੱਤੇ ਬੂਟ ਨੇ ਖਾਕੀ
ਓਹੋ ਕਾਨੂੰਨ ਤੇ ਓਹੋ ਪਾਪੀ !
ਰੱਤ ਬੀਜਣੀ ਮਿੱਟੀ ਅੰਦਰ
ਕਿੱਥੇ ਆ ਸੰਵਿਧਾਨ ਅੰਦਰ?

ਕਾਹਦੇ ਚਤਰ ਚਲਾਕ ਨੇ ਹਾਕਮ
ਡੂੰਘੀ ਰਮਜ਼ ਜੇ ਪਕੜੀ ਨਾ
ਹਕੂਮਤ ਜਿੰਨੀ ਮਰਜ਼ੀ ਤਕੜੀ
ਦਿਲ ਦੀ ਲਹਿਰ ਤੋਂ ਤਕੜੀ ਨਾ



## ਬੰਨਾ ਫਕੀਰ

ਗਹੁ ਨਾ ਤੱਕੀਂ ਸਿਆੜਾਂ ਵਿੱਚ ਰਲ਼ਕੇ
ਜਿਵੇਂ ਖੇਤ ਨਹੀਂ ਮਜ਼ਮੂਨ ਹੁੰਦਾ
ਪੱਗ ਦਾਦੇ ਦੀ ਪੈਲੀਆਂ ਵਿੱਚ ਪੁੰਗਰੀ
ਡੁੱਲ੍ਹਿਆ ਮੁੜ੍ਹਕਾ ਡੁੱਲ੍ਹਿਆ ਖ਼ੂਨ ਹੁੰਦਾ

ਹਲ਼ਾਂ ਦੇ ਫਾਲ਼ੇ ਵਰਗੀ ਰੀਝ ਰੱਖੀਂ
ਜਦੋਂ ਮਿੱਟੀ ਕਲਾਵੇ ਵਿੱਚ ਲੈਣੀ
ਤੇਰੇ ਖਾਲ਼ਾਂ ਦੇ ਪਾਣੀ ਚ ਸੰਸਦ ਤਰੇ
ਮੋੜੇ ਨੱਕੇ ਨੇ ਐਤਕੀਂ ਸੀਟ ਲੈਣੀ

ਪੰਜਾਲ਼ੀ ਲਾਹ ਕੇ ਸੁੱਟ ਦੇ ਅੱਜ ਮੌਕਾ
ਤੇਰੀ ਪਨੀਰੀ ਨੂੰ ਗੁੜ੍ਹਤੀ ਨਿੰਮ ਦੀ ਜੋ
ਕਿਤੇ ਹੋਰ ਦੀ ਹੋਰ ਨਾ ਬਣ ਜਾਏ
ਇਹ ਸੰਤਾਲੀ ਚੁਰਾਸੀ ਸਿੰਮਦੀ ਜੋ

ਪੋਚੀਂ ਵੀ ਚੰਗਾ, ਲਿੰਬਣਾ ਤਾਂ ਪੈਣਾ ਏ
ਲੋੜ ਹੈ ਜਿੱਥੇ, ਪਿੰਜਣਾ ਤਾਂ ਪੈਣਾ ਏ
ਨਜ਼ਰਾਂ ਦਾ ਛੌਰਾ, ਅਕਲਾਂ ਦਾ ਪਾਣੀ
ਪੀੜ੍ਹੀ ਏ ਤੇਰੀ, ਸਿੰਜਣਾ ਤਾਂ ਪੈਣਾ ਏ

ਮਿੱਟੀ ਦਾ ਵਰਕਾ, ਇਬਾਰਤ ਕਰੀਰ
ਅੰਬਰ ਨੂੰ ਨੀਝਾਂ ਨੇ ਬੰਨਾ ਫ਼ਕੀਰ
ਕਹੀਆਂ ਦੇ ਟੱਪਾਂ ਨਾ, ਉੱਠੇ ਓ ਹੱਥਾਂ ਨਾ
ਜਗਦੀਆਂ ਅੱਖਾਂ ਨਾ, ਟਲ਼ਣਾ ਅਖ਼ੀਰ।



## ਚੱਲ ਮਿੱਤਰਾ ਹੁਣ ਦਿੱਲੀ ਚੱਲੀਏ

ਚੱਲ ਮਿੱਤਰਾ ਹੁਣ ਦਿੱਲੀ ਚੱਲੀਏ!
ਹੁਣ ਬਹਿਕੇ ਨਹੀਂ ਗੁਜ਼ਾਰਾ
ਤੂਤਾਂ ਵਾਲਾ ਖੂਹ ਖੁੱਸ ਚੱਲਿਆ
ਜਾਨੋਂ ਵੱਧ ਪਿਆਰਾ!
ਖੁੱਸਦੇ ਦਿਸਦੇ ਵੱਟਾਂ ਬੰਨੇ
ਟੋਭਾ ਫਿਰਨੀ ਵਾਲਾ!
ਪੱਤਾ ਪੱਤਾ ਹੋ ਹੋ ਕਿਰਦਾ
ਪਿੱਪਲ ਸੱਥ ਵਿਚਾਲਾ
ਚੱਲ ਮਿੱਤਰਾ ਹੁਣ ਦਿੱਲੀ ਚੱਲੀਏ!
ਹੁਣ ਬੈਠੇ ਨਹੀਂ ਗੁਜ਼ਾਰਾ

ਤੇਰੇ ਘਰ ਤੇ ਤੇਰੇ ਦਰ ਤੇ
ਪਈਆਂ ਫਿਰ ਤੋਂ ਭੀੜਾਂ
'ਪਾਪ ਕੀ ਜੰਞ' ਆ ਮੁੜਕੇ ਧਾਈ
ਕਰਦੀ ਆ ਤਕਰੀਰਾਂ
ਪੁਰਖ਼ੇ ਤੇਰੇ ਤੈਨੂੰ ਆਖਣ
ਬੁੱਤੋਂ ਬਣ ਜਾ ਹੀਰਾ!
ਵਾਰਿਸ ਤੇਰੇ ਜੰਮਣੋਂ ਪਹਿਲਾਂ
ਗਹਿਣੇ ਧਰ ਤੇ ਵੀਰਾ!
ਚੱਲ ਮਿੱਤਰਾ ਹੁਣ ਦਿੱਲੀ ਚੱਲੀਏ!
ਹੁਣ ਬੈਠੇ ਨਹੀਂ ਗੁਜ਼ਾਰਾ

ਚੱਲ ਮਿੱਤਰਾ ਉਹ ਵੇਚ ਆਏ ਨੇ
ਪਿੰਡ ਨੂੰ ਚੁੱਪ ਚੁਪੀਤੇ ਬਈ!
ਹੱਥਾਂ ਦੇ ਵਿੱਚ ਕਲਮਾਂ ਵਾਲੇ

ਦਿਲ ਦੇ ਅੱਤ ਪਲੀਤੇ ਬਈ
ਚਲ ਮਿੱਤਰਾ ਜੇ ਹੁਣ ਨਾ ਚੱਲੇ
ਫਿਰ ਨਾ ਆਖੀਂ ਬਣਦਾ ਕੀ!
ਪੁੱਛੇਗਾ ਇਤਿਹਾਸ ਅਸਾਂ ਨੂੰ
ਰੂਹਾਂ ਕਿੱਥੇ?ਤਨ ਦਾ ਕੀ?
ਚੱਲ ਮਿੱਤਰਾ ਹੁਣ ਦਿੱਲੀ ਚੱਲੀਏ!
ਹੁਣ ਬੈਠੇ ਨਹੀਂ ਗੁਜ਼ਾਰਾ

ਸੁਣ ਮਿੱਤਰਾ ਫਿਰ ਵਿੱਚ ਹਵਾਵਾਂ
ਵੱਜਦੀ ਅੱਜ ਰਬਾਬ ਬਈ
ਨਾਨਕ ਅੱਗੇ ਅੱਗੇ ਤੁਰਿਆ
ਪਿੱਛੇ ਕੁੱਲ ਪੰਜਾਬ ਬਈ!
ਕੀ ਕੀ ਤੁਰਿਆ ਜਾਂਦਾ ਤੱਕੀਂ
ਸ਼ਸਤਰ, ਸੰਤ, ਫ਼ਕੀਰ ਕੋਈ
ਮਿੱਟੀ, ਮੁੜ੍ਹਕਾ, ਫੁੱਲ, ਪਰਿੰਦਾ
ਗੋਬਿੰਦ ਦੀ ਸ਼ਮਸ਼ੀਰ ਕੋਈ
ਚੱਲ ਮਿੱਤਰਾ ਹੁਣ ਦਿੱਲੀ ਚੱਲੀਏ!
ਹੁਣ ਬੈਠੇ ਨਹੀਂ ਗੁਜ਼ਾਰਾ

ਚੱਲ ਮਿੱਤਰਾ ਓਹ ਮੰਗਦੇ ਲੱਗਦੇ
ਸਿਰ ਚੁੱਕਣ ਦਾ ਮੁੱਲ ਬਈ!
ਚਰਖ਼ੜੀਆਂ ਤੇ ਚੜ੍ਹ ਕੇ ਖਿੜਦੇ
ਹਰਿ ਮੰਦਰ ਦੇ ਫੁੱਲ ਬਈ!
ਚੱਲ ਮਿੱਤਰਾ ਓਹ ਲਾਂਬੂ ਲਾਉਂਦੇ
ਮੌਕਾ ਮਿਲਿਆ ਮਘ ਆਈਏ!
ਲੋੜ ਪਈ ਤਾਂ ਚਾਂਦਨੀ ਚੌਂਕ ਚ
ਦੀਵੇ ਬਣ ਕੇ ਜਗ ਆਈਏ!
ਚੱਲ ਮਿੱਤਰਾ ਹੁਣ ਦਿੱਲੀ ਚੱਲੀਏ!
ਹੁਣ ਬੈਠੇ ਨਹੀਂ ਗੁਜ਼ਾਰਾ

ਉਹਨਾ ਬੜੇ ਹੱਲੇ ਝੱਲੇ, ਉਹ ਕਿੱਲਾਂ ਉੱਤੇ ਚੱਲੇ
ਤਾਂ ਹੀ ਗੁੰਬਦੋ ਗ਼ਰੂਰ ਤਾਰ ਤਾਰ ਹੋ ਗਏ
ਇਤਿਹਾਸ ਦੀਆਂ ਸਤਰਾਂ ਨੇ ਦਿੱਲੀ ਦੀਆਂ ਸੜਕਾਂ
ਤੇ ਸਤਰਾਂ 'ਚ ਦਰਜ਼, ਸਰਦਾਰ ਹੋ ਗਏ

ਇਤਿਹਾਸ ਦੀਆਂ ਸਤਰਾਂ ਨੇ ਦਿੱਲੀ ਦੀਆਂ ਸੜਕਾਂ
ਤੇ ਸਫ਼ਿਆਂ ਦੇ ਹਰਫ਼, ਸਰਦਾਰ ਹੋ ਗਏ।



## ਪ੍ਰੇਮ ਖੇਲਨ ਕੀ ਗੱਲ..

ਬੁਰਕੀ ਮੂੰਹ ਚ ਪਾਉਣ ਤੋਂ ਅੱਜ ਪਹਿਲੋਂ
ਕੋਈ ਖੇਤਾਂ  ਦੇ ਪੁੱਤ ਦੀ ਗੱਲ ਕਰੀਏ
ਫਾਹਾ ਲੈ ਗਈ ਜਿਹੜੀ ਕਣਕ ਪਰਸੋਂ
ਕੋਈ ਕੰਬਦੇ ਕਮਾਦਾਂ ਦੀ ਗੱਲ ਕਰੀਏ
ਝੋਨਾ ਲਾਇਆ ਤੇ ਕਰਜ਼ਾ ਉੱਗ ਆਇਆ
ਹੱਥ ਕਾਲਜੇ ਪੱਗ ਦਾ ਰੁੱਗ ਆਇਆ
ਜੇ ਜੀਭਾਂ ਦਾ ਪੱਥਰ ਯੁੱਗ ਆਇਆ
ਫਿਰ ਪ੍ਰੇਮ ਖੇਲਨ ਕੀ ਗੱਲ ਕਰੀਏ

ਸੁੰਨ ਸਮਾਧੀ ਚੋਂ ਉੱਠ ਕੇ ਭਾਗ ਲਾਏ
ਅਕਾਲ ਪੁਰਖ ਸੀ ਧਰਾਤਲੀ ਉੱਤੇ
ਇਹ ਜੁ ਲੱਗਦੇ ਬਸ ਦਰਿਆ ਜਿਹੜੇ
ਇਹ ਲੀਕਾਂ ਪੰਜਾਬ ਦੀ ਤਲੀ ਉੱਤੇ
ਸਾਡੀ ਪੱਗ ਦੀ ਪੂਣੀ ਕਰੇ ਚੰਬਾ
ਹੁੰਦਾ ਕੈਥਲ ਸੀ ਸਾਡੀ ਗਲੀ ਉੱਤੇ
ਹੱਥ ਕਾਲਜੇ ਪੱਗ ਦਾ ਰੁੱਗ ਆਇਆ
ਫਿਰ ਪ੍ਰੇਮ ਖੇਲਨ ਕੀ ਗੱਲ ਕਰੀਏ

ਨੀਲੀ ਸਿਆਹੀ ਦੇ ਚਾਰ ਤੁਪਕਿਆਂ ਨੇ
ਪਾਣੀ ਅਈਡੇ ਦਰਿਆਂਵਾਂ ਦੇ ਮੋੜ ਦਿੱਤੇ
ਸਾਡੇ ਕਿੱਲਿਆਂ ਤੇ ਬੱਝੇ ਧੁਰੋਂ ਜਿਹੜੇ
ਪਾਣੀ ਅਈਧਰ ਔਧਰ ਨੂੰ ਤੋਰ ਦਿੱਤੇ
ਵਾਰੀ ਆਈ ਸ਼ਾਸਨੀ ਗੱਫਿਆਂ ਦੀ
ਅਈਧਰ ਹੋਰ ਤੇ ਔਧਰ ਹੋਰ ਦਿੱਤੇ
ਹੱਥ ਕਾਲਜੇ ਪੱਗ ਦਾ ਰੁੱਗ ਆਇਆ
ਫਿਰ ਪ੍ਰੇਮ ਖੇਲਨ ਕੀ ਗੱਲ ਕਰੀਏ
ਗਿਰਝ ਉੱਡ ਕੇ ਬੈਂਕ ਦੇ ਖਾਤਿਆਂ ਚੋਂ
ਚੂੰਡ ਘੱਤਣ ਟਰੈਕਟਰ ਨਕੋਰ ਕਿੱਦਾਂ

ਔਹ ਦੂਰ ਪਤੰਗਾਂ ਨਾ ਉਡੇ ਫਿਰਦੇ
ਸਾਡੇ ਬੁਰਛਿਆਂ ਵਰਗੇ ਛੋਹਰ ਕਿੱਦਾਂ
ਛਾਂ ਟਾਹਲੀਆਂ ਵਾਲੀ ਪੁਨਰਜਨਮੀ
ਤੇ ਜੰਮ ਕੇ ਬਣ ਗਈ ਥੋਹਰ ਕਿੱਦਾਂ
ਹੱਥ ਕਾਲਜੇ ਪੱਗ ਦਾ ਰੁੱਗ ਆਇਆ
ਫਿਰ ਪ੍ਰੇਮ ਖੇਲਨ ਕੀ ਗੱਲ ਕਰੀਏ

ਚਾਰ ਸਾਂਭ ਲਾ ਕਿੱਲੇ ਬਾਪ ਵਾਲੇ
ਇਹ ਤਾਂ ਅੱਗੇ ਈ ਤੇਰੇ ਥੁੜੇ ਫਿਰਦੇ
ਅੱਜ ਕਿੱਲੇ ਵਿਘੇ ਤੇ ਮਰਲਿਆਂ ਦੇ
ਹੱਥ ਅੰਬਰਾਂ ਵੱਲ ਨੂੰ ਜੁੜੇ ਫਿਰਦੇ
ਆ ਥੰਮ੍ਹ ਲਾ ਸਿੱਟੇ ਬਾਜਰੇ ਦੇ
ਫਿਰ ਆਖੇਂਗਾ ਦਿੱਲੀ ਤੁਰੇ ਫਿਰਦੇ
ਹੱਥ ਕਾਲਜੇ ਪੱਗ ਦਾ ਰੁੱਗ ਆਇਆ
ਫਿਰ ਪ੍ਰੇਮ ਖੇਲਨ ਕੀ ਗੱਲ ਕਰੀਏ

ਨ੍ਹੇਰੀ ਹੁਕਮ ਦੀ ਕਾਲੀ ਚੜ੍ਹੀ ਜੰਮਕੇ
ਵੱਟਾਂ ਓਹਲੇ ਸਿਆੜ ਨੇ ਲੁਕੇ ਫਿਰਦੇ
ਪਾ ਕੇ ਕੱਪੜੇ ਕਨੂੰਨ ਦੇ ਨਿਕਲੇ ਨੇ
ਗਲ਼ੀਆਂ ਵਿੱਚ ਇਰਾਦੇ ਬੁਰੇ ਫਿਰਦੇ
ਤੇਰੇ ਹੱਥਾਂ ਦੇ ਰੱਟਣ ਭਲਕ ਵੇਖੀਂ
ਕਾਰਪਰੇਟਾਂ ਦੇ ਮੇਜ਼ ਤੇ ਤੁਰੇ ਫਿਰਦੇ।
ਹੱਥ ਕਾਲਜੇ ਪੱਗ ਦਾ ਰੁੱਗ ਆਇਆ,
ਫਿਰ ਪ੍ਰੇਮ ਖੇਲਨ ਕੀ ਗੱਲ ਕਰੀਏ।



## ਉੱਡਦੀਆਂ ਪੰਜਾਲ਼ੀਆਂ ਦੇ ਗੀਤ

ਭਗਤ ਸਿੰਘ ਸਰਾਭੇ ਤੇ ਉਹ ਗਦਰੀ ਬਾਬੇ
ਰੱਤ ਡੁੱਲ੍ਹੀ ਸੀ ਜਿਹੜੀ ਕਿਹੜੇ ਖ਼ਾਤੇ ਪੈ ਗਈ?
ਪੁੱਤਾਂ ਲਈ ਆਜ਼ਾਦੀ ਜਿਹੜੀ, ਕਿੱਥੇ ਰਹਿ ਗਈ?
ਗੱਲ ਤੁਰੀ ਸੀ ਜਿੱਥੋਂ ਓਸੇ ਰਾਹੇ ਪੈ ਗਈ!

—0—

ਇਹ ਨੇ ਗੁਰੂ ਦੁਆਰੇ ਸਾਡੀਆਂ ਸੋਚਾਂ ਦੇ
ਆਪ ਮੁਹਾਰੇ ਮੱਥਾ ਏਥੇ ਧਰ ਹੋਣਾ
ਸੰਗਤ ਪੰਗਤ ਬਾਣੀ ਸਭ ਕੁਝ ਏਥੇ ਹੈ
ਸੜਕਾਂ ਨਹੀਂ ਇਹ ਨਾਨਕ ਦਾ ਹੀ ਘਰ ਹੋਣਾ

—0—

ਹਠ ਛੱਡ ਕੇ ਤੂੰ ਬਹਿ ਜਾਏ ਅੱਧਵਾਟੇ
ਏਹੋ ਤਾਂ ਏ ਨੀਤੀ ਲੱਗਦੀ
ਜਿਵੇਂ ਸਾਗਰਾਂ ਦੇ ਵੱਲ ਨਦੀ ਵਗਦੀ
ਲੰਮੀ ਏ ਲੜਾਈ ਲੱਗਦੀ
ਤੇਰੇ ਸਿਦਕਾਂ ਨੂੰ ਪਰਖੇਗੀ ਲੱਗਦੀ

—0—

ਕਿੱਲਾਂ ਨਾਲ ਨਾ ਪੈਰ ਇਹ ਰੁਕਣ ਲੱਗੇ
ਕੰਧਾਂ ਨਾਲ ਨਾ ਹੜ੍ਹ ਇਹ ਰੋਕ ਹੁੰਦੇ
ਜਿਹੜੇ ਚੁੰਮ ਕੇ ਫਾਂਸੀ ਦੇ ਫੰਦਿਆਂ ਨੂੰ
ਝੂਲ ਜਾਂਦੇ ਇਹ ਓਹੀ ਲੋਕ ਹੁੰਦੇ

—0—

ਬਾਰਡਰ ਦਿੱਲੀ ਦਾ ਗੜ੍ਹੀ ਚਮਕੌਰ ਲੱਗੇ
ਦੇਸ਼ ਆਪਣਾ ਪਰ ਫਿਰ ਵੀ ਹੋਰ ਲੱਗੇ!
ਲੰਘੀਆਂ ਸਦੀਆਂ ਪਰ ਅੱਜ ਵੀ ਗੱਲ ਓਹੀ
ਫੇਰ ਜ਼ੁਲਮ ਓਹੀ ਤੇ ਅੱਗੇ ਪੱਗ ਓਹੀ!

—0—

ਜਿੰਨਾਂ ਚਿਰ ਨਾ ਪਾਣੀਂ ਸਿਰੋਂ ਲੰਘੇ
ਓਨਾਂ ਚਿਰ ਇਹ ਛਾਤੀਆਂ ਤਣਦੀਆਂ ਨਾ!
ਰੋਜ਼ ਰੋਜ਼ ਇਤਿਹਾਸ ਨਹੀਂ ਲਿਖੇ ਜਾਂਦੇ
ਰੋਜ਼ ਸੜਕਾਂ ਤੀਰਥ ਬਣਦੀਆਂ ਨਾ!
ਜੇ ਜ਼ੁਲਮ ਬਹੁਤਾ ਤਾਂ ਕੀ ਹੋਇਆ
ਹੈ ਗ਼ੈਰਤ ਦੀ ਕਿਹੜੀ ਥੋੜ ਕੋਈ?
ਜਿੰਨਾ ਚਿਰ ਨਾ ਆਰੇ ਹੇਠ ਆਈਏ
ਓਨਾਂ ਚਿਰ ਕਹਾਣੀਆਂ ਬਣਦੀਆਂ ਨਾ!

—0—

ਚੜ੍ਹਾਂਗੇ ਇਹਨਾਂ ਪਹਾੜਾਂ ਉੱਤੇ
ਤੁਰਾਂਗੇ ਇਹਨਾਂ ਅੰਗਾਰਾਂ ਉੱਤੇ
ਜੰਗ ਤੇਰੀ, ਬਿਗਲ ਵੀ ਤੇਰੇ
ਬਾਕੀ ਛੱਡ ਦੇ ਸ਼ਾਹ ਸਵਾਰਾਂ ਉੱਤੇ
ਤੂੰ ਜ਼ਾਲਿਮ ਹੈਂ! ਤੂੰ ਜ਼ੁਲਮ ਕਰ!
ਤੂੰ ਲਾਲੀ ਤੱਕ ਦਿਲਦਾਰਾਂ ਉੱਤੇ!

—0—

ਇਹ ਸਾਡੇ ਖੇਤ ਸਾਡੀ ਜਾਨ
ਕੋਈ ਕਿਸ ਤਰ੍ਹਾਂ ਛੱਡੇ
ਹਾਂ ਖੜ੍ਹਦੇ ਜ਼ੁਲਮ ਅੱਗੇ
ਸਿਰ ਝੁਕਾਈਏ ਸਤਿਗੁਰਾਂ ਅੱਗੇ
ਇਹ ਉੱਠ ਕੇ ਆ ਗਏ ਜੋ ਕਾਫ਼ਲੇ
ਇਹ ਮੁੜਣ ਨਾ ਲੱਗੇ
ਕਿ ਬੱਚੇ ਨਾਲ ਹਾਂ ਲਿਆਏ
ਤੇ ਮਾਵਾਂ ਲੱਗੀਆਂ ਅੱਗੇ

—0—

ਨਾ ਜ਼ੁਲਮ ਨਵਾਂ ਤੇ ਨਾ ਜ਼ਾਲਮ ਨਵੇਂ
ਨਾ ਦਿੱਲੀਏ ਨੀ ਝੰਡਾ ਪਹਿਲੀ ਵਾਰ ਗੱਡਣਾ।
ਉੱਠ ਪਏ ਕਹੀਆਂ ਦੇ ਵਾਂਗ ਕਾਫ਼ਲੇ
ਤਖ਼ਤਾਂ ਦੇ ਨੱਕਿਆਂ ਨੂੰ ਮੋੜ ਛੱਡਣਾ।
ਇਹ ਤੰਗਲ਼ੀਆਂ, ਸਾਂਘੇ, ਇਹ ਕਹੀਆਂ ਅਵਾਰਾ

ਦਫ਼ਤਰ ਚ ਕਰਨਾ ਏ ਕਿੱਦਾਂ ਗੁਜ਼ਾਰਾ!
ਕਿੱਦਾਂ ਓਹ ਸ਼ਿਫ਼ਟਾਂ ਲਗਾਇਆ ਕਰੇਗਾ
ਖੇਤ ਉਹ ਤੂਤਾਂ ਵਾਲਾ ਪਿਆਰਾ!
—0—
ਅੱਜ ਇਹ ਖੇਤ ਜੋ ਤੇਰੇ ਨਾਂ ਤੇ ਬੋਲਦਾ
ਕੱਲ੍ਹ ਇਸ ਦਾ ਕੋਈ ਮਾਰਕਾ
ਕੋਈ ਲੇਬਲ ਹੋਵੇਗਾ!
ਤੇਰੇ ਪਿੰਡ ਤੋਂ ਨਾਂ ਖੋਹ ਕੇ
ਦੇ ਦੇਣਗੇ ਇੱਕ ਟੈਗ ਨੰਬਰ!
ਕੰਪਯੂਟਰਾਂ ਚ ਨੰਬਰ ਬਣ ਕੇ ਰਹਿ ਜਾਣਗੇ
ਤੇਰੇ ਖ਼ੂਹ ਬੰਨੇ, ਤੇਰੀ ਢਾਬ
ਐਕਸਲ਼ ਸ਼ੀਟ ਬਣ ਕੇ ਰਹਿ ਜਾਵੇਗਾ
ਤੇਰਾ ਇਹ ਰੰਗਲਾ ਪੰਜਾਬ!
—0—
ਉਨ੍ਹਾਂ ਬੜੇ ਹੱਲੇ ਝੱਲੇ, ਓਹ ਕਿੱਲਾਂ ਉੱਤੇ ਚੱਲੇ
ਤਾਂ ਹੀ ਗੁੰਬਦੋ ਗ਼ਰੂਰ ਤਾਰ ਤਾਰ ਹੋ ਗਏ
ਇਤਿਹਾਸ ਦੀਆਂ ਸਤਰਾਂ ਨੇ ਦਿੱਲੀ ਦੀਆਂ ਸੜਕਾਂ
ਤੇ ਸਤਰਾਂ ਚ ਦਰਜ਼, ਸਰਦਾਰ ਹੋ ਗਏ
ਇਤਿਹਾਸ ਦੀਆਂ ਸਤਰਾਂ ਨੇ ਦਿੱਲੀ ਦੀਆਂ ਸੜਕਾਂ
ਤੇ ਸਫ਼ਿਆਂ ਦੇ ਹਰਫ਼, ਸਰਦਾਰ ਹੋ ਗਏ।



## ਦਿਲ ਦੀ ਬੱਦਲੀ

ਗੁੰਦ ਲਈ ਮੀਢੀ ਵਿੱਚ ਸਾਰੀ ਮੈਂ ਤਾਂ ਮੱਸਿਆ ਦੀ ਰਾਤ
ਤੈਨੂੰ ਓਹਲੇ ਨਾਂ ਤੱਕਾਂ ਪਿੰਡ ਵਿੱਚ ਉੱਡ ਜੇ ਨਾ ਬਾਤ

ਰੁੱਖ ਵੀ ਜੀਂਦੇ ਵੇਖੀਂ ਵੇ ਲਗਰਾਂ ਚੁੰਮ ਲਾ ਮੁੰਡਿਆ
ਸਾਨੂੰ ਅੱਖਾਂ ਨਾਂ ਮੁੜ ਕੇ ਭਾਵੇਂ ਪੁਣ ਲਾ ਮੁੰਡਿਆ

ਤੈਨੂੰ ਵੇਖਣ ਨੂੰ ਕਰਦੈ ਏਨਾ ਜੀ ਵੇ ਚੰਦਰਾ
ਕਾਲੀਆਂ ਰਾਤਾਂ ਨੂੰ ਚੰਦਰਮੇ ਦਾ ਲਾ ਦਾਂ ਜੰਦਰਾ

ਕਿਹੜੀ ਗੱਲੋਂ ਮੋੜਾਂ ਤੇ ਆ ਕੇ ਬਹਿੰਦਾ ਦੱਸ ਵੇ?
ਸਾਨੂੰ ਜੇਬੇ ਵਿੱਚ ਆਪਣੇ ਨੋਟਾਂ ਵਾਂਗੂੰ ਰੱਖ ਵੇ

ਡੱਬੀ ਬਲ ਜਾਊ ਕਿਉਂ ਰੱਖਦੈਂ ਅੰਦਰ ਬਲਦੀ ਤੀਲੀ
ਸੌ ਸਪੇਰੇ ਨਾਗਣ ਨਾ ਕੱਲ੍ਹੀ ਜਾਂਦੀ ਕੀਲੀ

ਪਲਕਾਂ ਕੋਲੋਂ ਪੁੱਛ ਪੁੱਛ ਕੇ ਹੁੰਦੀ ਅਈਥੇ ਸਵੇਰ
ਨਾਭੀ ਚੁੰਨੀ ਵਿੱਚ ਢੱਕਿਆ ਰੁੱਤਾਂ ਤਿੱਥਾਂ ਦਾ ਫੇਰ

ਪੀਲੀ ਤਿਤਲੀ ਨੇ ਖੰਭਾਂ ਤੇ ਆ ਸੂਰਜ ਮਲਿਆ
ਦਿਲ ਦੀ ਬੱਦਲੀ ਦਾ ਟੋਟਾ ਤੇਰੇ ਮੁੱਖ ਤੇ ਵਰ੍ਹਿਆ

ਚਾਰ ਚੁਫ਼ੇਰੇ ਧੁੰਮੀ ਵੇ ਤੇਰੀ ਮੇਰੀ ਇਹ ਪ੍ਰੀਤ
ਛਾਤੀ ਤਪਦੀ ਤੇ ਉਂਗਲਾਂ ਮੇਰੀਆਂ ਠੰਡੀਆਂ ਨੇ ਸੀਤ



## ਨਹੀਓਂ ਬੁੱਕਲਾਂ ਚ ਲੁਕਦੇ ਸਿਤਾਰੇ

ਪੁੰਨਿਆਂ ਦੇ ਚੰਨ ਵਰਗੇ
ਸੌ ਚੰਨ ਅੱਜ ਉਹਦੇ ਤੋਂ ਚਿੜੇ!
ਹਾਏ ਨੀ! ਫੁਲਕਾਰੀ ਦੇ
ਫੁੱਲ ਉਹਦੇ ਜਦ ਵਿਹੜੇ ਚ ਖਿੜੇ!
ਨੀ ਮੇਰੀ ਫੁਲਕਾਰੀ ਦੇ
ਫੁੱਲ ਉਹਦੇ ਅੱਜ ਵਿਹੜੇ ਚ ਖਿੜੇ!
ਹਾਏ ਨੀ! ਫੁਲਕਾਰੀ ਦੇ
ਫੁੱਲ ਉਹਦੇ ਵਾਲੇ ਵਿਹੜੇ ਚ ਖਿੜੇ!
ਹਾਏ ਨੀ! ਫੁਲਕਾਰੀ ਦੇ..
ਨੀ ਮੇਰੀ ਫੁਲਕਾਰੀ ਦੇ..

ਨੀ ਰੂਹਾਂ ਪਿੰਜ ਜਾਂਦਾ ਅੱਥਰਾ
ਜਦ ਮੂਹਰਿਓਂ ਦੀ ਲੰਘ ਲੰਘ ਜਾਂਦਾ
ਨੀ ਤਿੱਖੜੇ ਸੰਧੂਰੀ ਰੰਗ ਤੇ
ਸਾਡਾ ਚੁੰਨੀਆਂ ਦਾ ਗੋਟਾ ਗਸ਼ ਖਾਂਦਾ
ਨੀ ਚੀਰਿਆਂ ਦਾ ਪੇਚ ਬਣ ਜਾਂ
ਗੇੜਾ ਸੱਧਰਾਂ ਦਾ ਏਤਰਾਂ ਗਿੜੇ
ਹਾਏ ਨੀ! ਫੁਲਕਾਰੀ ਦੇ
ਫੁੱਲ ਓਹਦੇ ਅੱਜ ਵਿਹੜੇ ਚ ਖਿੜੇ
ਨੀ ਮੇਰੀ ਫੁਲਕਾਰੀ ਦੇ..
ਹਾਏ ਨੀ! ਫੁਲਕਾਰੀ ਦੇ..

ਕਿਰ ਕਿਰ ਜਾਏ ਚੰਦਰਾ
ਪੈਰ ਬੋਚ ਬੋਚ ਰੱਖ ਕੇ ਤੁਰਾਂ!
ਦਿਲ ਦਾ ਕਸੂਰ ਕੋਈ ਨਾ
ਐਵੇਂ ਕੱਢਦਾ ਏ ਸੰਦਲੀ ਸੁਰਾਂ!
ਮਹਿਕ ਮਹਿਕ ਹੋਈ ਫਿਰਦੀ

ਵਣ ਚੰਦਨਾਂ ਦਾ ਜਿੱਤਰਾਂ ਖਿੜੇ !
ਹਾਏ ਨੀ ! ਫੁਲਕਾਰੀ ਦੇ
ਫੁੱਲ ਓਹਦੇ ਅੱਜ ਵਿਹੜੇ ਚ ਖਿੜੇ
ਨੀ ਮੇਰੀ ਫੁਲਕਾਰੀ ਦੇ..
ਹਾਏ ਨੀ ! ਫੁਲਕਾਰੀ ਦੇ..

ਨੀ ਗੱਲਾਂ ਅਜੇ ਘੱਟ ਕਰਦਾ
ਬਹੁਤਾ ਅੱਖਾਂ ਨਾ ਈ ਕਰਦਾ ਇਸ਼ਾਰੇ !
ਨੀ ਗੁੱਝੀਆਂ ਨਾ ਰਹਿਣ ਲੱਗੀਆਂ
ਨਹੀਓਂ ਬੁੱਕਲਾਂ ਚ ਲੁਕਦੇ ਸਿਤਾਰੇ !
ਨੀ ਲੋਆਂ ਦੂਰ ਦੂਰ ਤੱਕ ਨੇ
ਇਸ਼ਕ ਦਿਲ ਨਹੀਓਂ ਡੰਗਦਾ ਨਿਰੇ !
ਹਾਏ ਨੀ ! ਫੁਲਕਾਰੀ ਦੇ
ਫੁੱਲ ਓਹਦੇ ਅੱਜ ਵਿਹੜੇ ਚ ਖਿੜੇ
ਨੀ ਮੇਰੀ ਫੁਲਕਾਰੀ ਦੇ..
ਨੀ ਸਾਡੀ ਫੁਲਕਾਰੀ ਦੇ..
ਹਾਏ ਨੀ ! ਫੁਲਕਾਰੀ ਦੇ..



## ਕੋਕਿਆਂ ਨੂੰ ਮੇਲਦੇ ਈ

ਕੋਕਿਆਂ ਨੂੰ ਮੇਲਦੇ ਈ ਧੁੱਪ ਤਿੱਖੀ ਹੋ ਗਈ
ਸੁਰਮੇ ਦੇ ਮਿਟਦੇ ਈ ਰਾਤ ਮਿਟੀ ਵੇਖ ਲੀਂ

'ਵਾਵਾਂ ਦਿਆਂ ਬੁੱਲਿਆਂ ਨੂੰ ਜ਼ੁਲਫਾਂ ਚ ਸਾਂਭ ਲਾਂ
ਗਲੀ ਗਲੀ ਝਾਂਜਰਾਂ ਨੇ ਖਿੰਡੀਆਂ ਸਮੇਟ ਲੀਂ

ਪੀੜ੍ਹੀਆਂ ਤੇ ਤਰਦੀ ਏ ਚੁੱਲ੍ਹਿਆਂ ਦੀ ਰੌਸ਼ਨੀ
ਮੱਠੀ ਮੱਠੀ ਲੋਅ ਰੰਗ ਡੋਰੀਏ ਦੇ ਵੇਖ ਲੀਂ

ਗੱਲਾਂ ਨਾਲ ਲਿਖ ਭਾਵੇਂ ਗੱਲਾਂ ਨਾਲ ਮੇਟ ਲੀਂ
ਤਾਰਿਆਂ ਦੀ ਜੜ੍ਹ ਹੁੰਦੀ ਰੇਤ ਵਿੱਚ ਵੇਖ ਲੀਂ

ਬੁੱਲੀਆ ਤੇ ਬਾਤ ਪਰ ਦਿਲਾਂ ਵਿੱਚ ਨੀਤ ਹੈ
ਫ਼ੋਲ ਲੀਂ ਕਿਤਾਬ ਐਂਵੇਂ ਜਿਲਦਾਂ ਨਾ ਵੇਖ ਲੀਂ

ਪੈਰਾਂ ਦੀਆਂ ਝਾਂਜਰਾਂ ਚ ਮਿਹਣਿਆਂ ਦੇ ਬੋਰ ਨੇ
ਇੱਕ ਇੱਕ ਕਰ ਪੂਰੇ ਪਿੰਡ ਨੂੰ ਸਮੇਟ ਲੀਂ

ਰੋਮ ਰੋਮ ਸੁਣ ਕਾਇਨਾਤ ਦਾ ਪਪੀਹਾ ਇਹ
ਸ਼ੀਸ਼ਿਆਂ ਦੇ ਵਿੱਚ ਕਦੀ ਮੰਦਰਾਂ ਨੂੰ ਵੇਖ ਲੀਂ



ਢੇਰ ਚਿਰਾਂ ਪਿੱਛੋਂ ਮਿਲੇ ਦੋਸਤਾਂ ਦਾ ਸੰਵਾਦ

## ਕੀ ਬਣਿਆਂ ਉਹਨਾਂ ਤਲੀਆਂ ਦਾ?

ਸਿਰ ਜੋੜ ਕੇ ਬਹਿ ਜੀ ਏ ਅੱਜ ਭਾਵੇਂ
ਐਂਵੇਂ ਅਈਧਰ ਔਧਰ ਦੀ ਬਾਤ ਹੋਵੇ
ਫੇਰ ਜ਼ੁਲਫ਼ਾਂ ਚ ਵਲ਼ ਦੀਏ ਜਗ ਸਾਰਾ
ਫੇਰ ਤੱਕਲਿਆਂ ਵਰਗੀ ਬਾਤ ਹੋਵੇ

ਹੋਰ ਸੁਣਾ ਕਿੱਦਾਂ ਰਿਹਾ ਤੇਰਾ?
ਤੇਰੇ ਸੁਫਨਿਆਂ ਨੇ ਜੜ੍ਹਾਂ ਫੜ੍ਹੀਆਂ ਕਿ ਨਹੀਂ?
ਗੁਲਾਬੀ ਪਰੀਆਂ ਤੇਰੇ ਆਸ਼ਿਆਂ ਦੀਆਂ
ਤੇਰੇ ਹੱਥਾਂ ਦੀਆਂ ਤਿਤਲੀਆਂ ਬਣੀਆਂ ਕਿ ਨਹੀਂ?

ਓਹ ਲੰਮੀਆਂ ਨਰਮ ਝਿੰਮਣੀਆਂ ਜੋ
ਤੇਰੀ ਛਾਤੀ ਤੇ ਉੱਡ ਉੱਡ ਬਹਿੰਦੀਆਂ ਸਨ
ਕੀ ਬਣਿਆਂ ਓਹਨਾਂ ਤਲੀਆਂ ਦਾ
ਜੋ ਮਹਿੰਦੀਆਂ ਗਵਾਂਢੀਂ ਰਹਿੰਦੀਆਂ ਸਨ?

ਪੰਡ ਲਾਲ ਗੁਲਾਬੀ ਰੀਝਾਂ ਦੀ
ਭਰੇ ਬਗ਼ੀਚੇ ਚ ਓਹ ਤਾਂ ਮਿਲਿਆ ਨਾ
ਮੁੜ ਮੁੜ ਮੱਥੇ ਚ ਓਹੀ ਫੁੱਲ ਫੁੱਟੇ
ਜਿਹੜਾ ਫੁੱਲ ਗਮਲੇ ਚ ਖਿੜਿਆ ਨਾ

ਜਿਸਮ ਰੂਹ ਤੋਂ ਬਿਨਾਂ ਖ਼ੁਆਰ ਹੋਵੇ
ਰੂਹ ਜਿਸਮ ਤੋਂ ਸੱਖਣੀ ਪ੍ਰੇਤ ਹੁੰਦੀ
ਹੁੰਦਾ ਬੜਾ ਜ਼ਰੂਰੀ ਸਮਤੋਲ ਨਹੀਂ ਤਾਂ
ਅਈਥੇ ਵੇਖ ਲੀਂ ਪੱਥਰਾਂ ਦੀ ਰੇਤ ਹੁੰਦੀ।

ਛੱਡ ਫ਼ਲਸਫ਼ਿਆਂ ਚੋਂ ਕੀ ਲੈਣਾ
ਦੱਸ ਕੰਮ ਦੀ ਵਾਧ ਤੇ ਘਾਟ ਮੈਨੂੰ
ਕਬੂਤਰ ਨੋਟਾਂ ਦੇ ਚੋਗਾ ਚੁਗਣ ਆਏ
ਮਣੀ ਵਾਲਾ ਨਾ ਦੀਂਹਦਾ ਉਹ ਨਾਗ ਮੈਨੂੰ

ਉਹ ਜੱਸੀ ਗਈ ਏ ਕਿੱਧਰ ਨੂੰ ?
ਕਦੇ ਕਿੰਦੇ ਨਾ ਹੋਈ ਗੱਲ ਦੱਸੀਂ?
ਬੁਣਤੀ ਜ਼ਿੰਦਗੀ ਦੀ ਕਹਿੰਦੀ ਗਲਤ ਪੈ ਗੀ
ਮੇਰੇ ਆਉਂਦਿਆਂ ਨੂੰ ਤਾਣਾ ਧ੍ਰੇੜ ਰੱਖੀਂ

ਕਦੇ ਭਿੰਦਾ ਨੀ ਮਿਲਿਆ ਮੁੜ ਤੈਨੂੰ ?
ਓਹ 'ਵਾਂਵਾਂ ਦੇ ਬੁੱਲੇ ਚ ਉੱਡਦਾ ਸਫ਼ਾ
ਓਹ ਵੇਲਣੇ ਚ ਗੰਨਾ ਪੀੜ ਹੋਇਆ
ਓਹ ਸੋਚ ਮਹਿੰਗੀ ਨਾ ਘਾਟਾ ਨਫ਼ਾ

ਕੰਟੀਨ ਦੀ ਚਾਹ ਚ ਪੁੰਗਰੀ ਜੋ
ਉਸ ਵੇਲ ਦੇ ਫ਼ਲ ਵਿਦੇਸ਼ ਡਿੱਗਣ
ਮੀਂਹ ਵਰ੍ਹਦਾ ਏ ਜਦੋਂ ਪਿੰਡ ਸਾਡੇ
ਮੇਰੇ ਬਾਹਰ ਬੈਠੇ ਦੇ ਪੈਰ ਭਿੱਜਣ

ਅੱਜ ਡੁੱਲ੍ਹਗੇ ਪੰਜਾਬ ਦੇ ਬੇਰ ਸਾਰੇ
ਕਿਤਾਬਾਂ ਚ ਚਮਕਣ ਨਾ ਏਥੇ ਸਿਤਾਰੇ
ਲਹੂ ਰਗਾਂ ਚ ਅਵਾਰਾ ਪਸ਼ੂ ਦੇ ਵਾਂਗ
ਨਸ਼ੇ ਚ ਚਮਕਣ ਅੱਖਾਂ ਦੇ ਤਾਰੇ

ਟ੍ਰੈਕਟਰ ਹੱਡਾਂ ਦੇ ਵਿੱਚ ਫਿਰਨ ਅੱਜਕੱਲ੍ਹ
ਜਾਂ ਫਿਰ ਬੈਂਕ ਦੇ ਖ਼ਾਤਿਆਂ ਵਿੱਚ ਚੱਲਦੇ
ਪਿੰਡ ਪਿੰਡ ਫਾਹਿਆਂ ਦੀ ਗਲੀ ਬਣਗੀ
ਜੱਟ ਗਲੀ ਚ ਜਾਣੋਂ ਨਾ ਫੇਰ ਟਲ਼ਦੇ

ਓਹ ਜੋਬਨ ਜਿਉਂ ਤਾਜੀ ਘਟਨਾ ਘਟੇ
ਜਿਉਂ ਨਿੱਸਰਿਆ ਫ਼ੀਮ ਦਾ ਖੇਤ ਹੋਵੇ

ਨਦੀ ਜ਼ਿੰਦਗੀ ਦੀ ਸੁੱਕਦੀ ਸੁੱਕ ਚੱਲੀ
ਥੋੜ੍ਹੇ ਗੀਟੇ ਤੇ ਬਹੁਤੀ ਰੇਤ ਹੋਵੇ

ਜਦੋਂ ਡੁਬਕੀ ਲਾਉਣੀ ਸਮੁੰਦਰਾਂ 'ਚ
ਫਿਰ ਕਿੰਨਾ ਡੂੰਘਾ ਇਹ ਗੌਲ਼ਦੇ ਨਹੀਂ
ਓਨਾ ਚਿਰ ਹਵਾ ਇਹ ਰੁਕੀ ਹੋਈ
ਜਿੰਨਾ ਚਿਰ ਲਹੂ ਇਹ ਖੌਲ਼ਦੇ ਨਹੀਂ

ਸਿਰ ਜੋੜ ਕੇ ਬਹਿ ਜੀਏ ਅੱਜ ਭਾਵੇਂ
ਐਂਵੇਂ ਅਈਧਰ ਔਧਰ ਦੀ ਬਾਤ ਹੋਵੇ।
ਦਿਨ ਪੁਣ ਦੀ ਏ ਚਾਹ ਦੇ ਵਾਂਗ ਆਪਾਂ
ਜਿਓਂ ਦੁੱਧ ਸਰ੍ਹਾਣੇ, ਇਓਂ ਰਾਤ ਹੋਵੇ।



## ਚਿੱਟਾ ਤੇਜ਼ਾਬ

ਤੋਪਾਂ ਨੂੰ ਚੰਡ ਕੇ ਜਿੱਥੇ, ਦਾਦੇ ਨੇ ਹਲ਼ ਚਲਾਏ
ਗੁੱਟਾਂ ਤੇ ਕੜਿਆਂ ਵਾਂਗੂੰ, ਖੈਬਰ ਜਮਰੌਦ ਸੀ ਪਾਏ
ਪੋਤੇ ਕੰਢਿਆਂ ਤੇ ਝੂਲਣ, ਨਸ਼ਿਆਂ ਦੇ ਆਬ ਦੇ
ਘਰ ਘਰ ਨੇ ਛਿੱਟੇ ਪੈ ਗਏ, ਚਿੱਟੇ ਤੇਜ਼ਾਬ ਦੇ।

ਨਾ ਹੀ ਓਹ ਪੈਲਾਂ ਪਾਵਣ, ਨਾ ਹੀ ਓਹ ਬੋਲਦੀਆਂ
ਤੂਤਾਂ ਦੇ ਮੋਛੇ ਵਰਗੇ, ਪੱਟਾਂ ਦੀਆਂ ਮੋਰਨੀਆਂ
ਉੱਡਕੇ ਨੀ ਚੱਲੋ ਕਿਧਰੇ, ਹੋਰਾਂ ਈ ਦੇਸਾਂ ਨੂੰ
ਰੰਗ ਢੰਗ ਨੇ ਬਦਲੇ ਬਦਲੇ, ਲੱਗਦਾ ਜਨਾਬ ਦੇ।

ਵਿਕੀਆਂ ਜ਼ਮੀਨਾਂ ਪਹਿਲੋਂ, ਵਾਰੀ ਜ਼ਮੀਰਾਂ ਦੀ
ਬਾਪੂ ਦੀਆਂ ਪੱਗਾਂ ਪਿੱਛੋਂ, ਅੰਮੀ ਦਿਆਂ ਨੀਰਾਂ ਦੀ
ਪ੍ਰਸ਼ਨਾਂ ਦੇ ਵਾਂਗਰ ਖੁੱਲ੍ਹਦੇ, ਬੂਹੇ ਜੋ ਘਰ ਦੇ ਨੇ
ਆਪਣੇ ਹੀ ਪਿੰਡ ਦੇ ਰਸਤੇ, ਪਰਚੇ ਹਿਸਾਬ ਦੇ।

ਧੁੱਪਾਂ ਵਿੱਚ ਕੀਟ ਨਾਸ਼ਕਾਂ, ਖਾਦਾਂ ਦੀਆਂ ਛਾਵਾਂ ਦੇ
ਛਾਤੀ ਚੋਂ ਮਹੁਰੇ ਸਿੰਮਣ, ਰੱਬ ਵਰਗੀਆਂ ਮਾਂਵਾਂ ਦੇ
ਮਿੱਟੀ ਬੇਦਾਵਾ ਦੇਂਦੀ, ਜਾਂਦੀ ਪੰਜਾਬ ਦੀ
ਪਰ ਤਾਂ ਨੇ ਝੜਦੇ ਜਾਂਦੇ, ਸਾਡੇ ਸੁਰਖ਼ਾਬ ਦੇ।

ਸੰਤਾਲੀ ਚੌਰਾਸੀ ਪਿੱਛੋਂ, ਨਸ਼ਿਆਂ ਦੇ ਆਬ ਦੀ
ਕੰਨੀ ਕੋਈ ਫੜ ਲਉ ਹੁਣ ਵੀ, ਖੁੱਲ੍ਹੀ ਕਿਤਾਬ ਦੀ
ਵੇਲਾ ਜੇ ਲੰਘ ਗਿਆ ਤਾਂ, ਨਸਲਾਂ ਨੂੰ ਲੱਭੋਗੇ
ਜਿੱਦਾਂ ਹੁਣ ਸਤਲੁਜ ਲੱਭੇ, ਪੱਤਣ ਚਨਾਬ ਦੇ।

ਸ਼ਕਲਾਂ ਤਾਂ ਬਦਲੀ ਬੈਠੇ, ਨਾਦਰ ਅਬਦਾਲੀ ਬਈ
ਕੰਧਾਂ ਨੂੰ ਫੜ੍ਹ ਫੜ੍ਹ ਉੱਠਣ, ਖੰਡਿਆਂ ਦੇ ਵਾਲੀ ਬਈ
ਗੁਰੂਆਂ ਵੱਲ ਮੁੱਖੜੇ ਕਰ ਲਓ, ਜਨਮਾਂ ਦੀ ਤਿਲਕਣ ਚੋਂ
ਪੁੱਤ ਬੀਬੇ ਬਣ ਜੋ ਮੁੜਕੇ, ਰੰਗਲੇ ਪੰਜਾਬ ਦੇ।



# ਤਨ ਤਲਿੱਸਮ

ਓਹ ਚਲਾ ਗਿਆ ਤਾਂ ਕੀ ਹੋਇਆ
ਅਜੇ ਰੁਖ਼ਸਤ ਹੋਣਾ ਬਾਕੀ ਹੈ
ਅਜੇ ਖ਼ਾਬ ਗਏ ਪਰ ਦਾਗ ਨਹੀਂ
ਅਜੇ ਹੋਰ ਬੜਾ ਕੁੱਝ ਬਾਕੀ ਹੈ..

ਅਜੇ ਪੱਤੀ ਪੱਤੀ ਨੀਲਾ ਅੰਬਰ
ਅਲਸੀ ਦਾ ਜਿਉਂ ਫੁੱਲ ਕੋਈ
ਅਜੇ ਪੈੜਾਂ ਦੇ ਇਹ ਕੈਂਠੇ ਬਾਕੀ
ਕੀ ਦੱਸੇਗਾ ਮੁੱਲ ਕੋਈ
ਅਜੇ ਲੂੰ ਲੂੰ ਅੰਦਰ ਫੁੱਟੇ ਓਹਦੇ
ਪੋਟਿਆਂ ਵਰਗਾ ਫੁੱਲ ਕੋਈ
ਅਜੇ ਕੁਲ ਫ਼ਿਰਦੌਸ ਤਾਂ ਬਾਕੀ ਹੈ

ਇਹ ਦੂਰੀ ਦਾ ਜੋ ਪੱਥਰ ਹੈ
ਇਹ ਪਾਣੀ ਹੋ ਹੋ ਉੱਡਣਾ ਏ
ਜਦ ਯਾਦਾਂ ਦੀ ਖ਼ੁਸ਼ਬੋਈ ਨੇ
ਦਹਿਲੀਜ਼ਾਂ ਉੱਤੇ ਉੱਗਣਾ ਏ
ਜੋ ਰਸਤਾ ਦਿਲ ਤੋਂ ਤੁਰਿਆ ਏ
ਓਹ ਦਿਲ ਤੇ ਆ ਕੇ ਪੁੱਗਣਾ ਏ
ਅਜੇ ਕੋਹ ਕੁ ਤੁਰਨਾ ਬਾਕੀ ਹੈ

ਓਹ ਕੱਕੇ ਰੇਤੇ ਉੱਪਰ ਡਿੱਗਿਆ
ਪੀਲ਼ਾ ਫੁੱਲ ਜਿਓਂ ਥੋਹਰਾਂ ਦਾ
ਓਹ ਲੂਆਂ ਦੇ ਵਿੱਚ ਸੂਹਾ ਹੋਇਆ
ਨਾਚ ਕਲਹਿਰੀ ਮੋਰਾਂ ਦਾ
ਓਹ ਫ਼ੱਕਰਾਂ ਦੀ ਮੁਸਕਾਨ ਚ ਰਚਿਆ
ਰਾਜ਼ ਧੁਰਾਂ ਦੀਆਂ ਲੋਰਾਂ ਦਾ
ਅਜੇ ਬੂਹਾ ਖੁੱਲ੍ਹਣਾ ਬਾਕੀ ਹੈ

ਪਿੰਡੇ 'ਚੋਂ ਕੋਈ ਚੀਲ ਭੁਖਾਲੀ
ਪਿੰਡੇ ਨੂੰ ਉੱਡ ਪੈਂਦੀ ਹੈ
ਕੋਈ ਵਿਰਲੀ ਵਾਂਝੀ ਬਾਤ ਸੰਧੂਰੀ
ਨੇੜੇ ਹੋ ਹੋ ਬਹਿੰਦੀ ਹੈ
ਅੱਧੀ ਰਾਤੀਂ ਅੱਖ ਖੁੱਲ੍ਹੇ ਤੇ
ਧੁੱਪ ਅੱਖਾਂ 'ਚ ਪੈਂਦੀ ਹੈ
ਅਜੇ ਤਨ ਤਲਿੱਸਮ ਬਾਕੀ ਹੈ



## ਮੁਰ.ਗਾਬੀ ਸੁਣੀਏ ਸਰਵਰ ਨੂੰ ਕੀ ਕਹਿੰਦੀ ਹੈ

ਧੁੱਪ ਕੋਸੀ ਕੋਸੀ
ਮੱਠੀ ਮੱਠੀ ਅੱਜ ਦੀ ਏ
ਓਹ ਸਿਰ ਤੇ ਚੁੰਨੀ
ਲੈ ਕੇ ਨਿਕਲੀ ਲੱਗਦੀ ਏ
ਅੱਜ ਸੜਕਾਂ ਆਈਆਂ ਬੂਹੇ
ਮੈਨੂੰ ਸੱਦਣ ਲਈ
ਅੱਜ ਮੁਖ਼ਬਰ ਬਣ ਕੇ
'ਵਾ ਪੁਰੇ ਦੀ ਵਗਦੀ ਏ
ਓਹ ਸਿਰ ਤੇ ਚੁੰਨੀ
ਲੈ ਕੇ ਨਿਕਲੀ ਲੱਗਦੀ ਏ

ਓਹ ਕਦਮ ਉਠਣ ਤੇ
ਦੀਵੇ ਘਿਓ ਦੇ ਬਲ਼ਦੇ ਨੇ
ਓਹ ਸਾਹ ਲਏ ਤਾਂ
ਤਾਰੇ ਅੰਬਰੋਂ ਝੜਦੇ ਨੇ
ਖੁਫ਼ੀਆ ਜਿਹਾ ਕੋਈ
ਕਾਂਬਾ ਛਿੜ ਜੇ ਪੌਣਾਂ ਨੂੰ
ਅੱਜ ਚੁੱਕ ਚੁੱਕ ਵੇਖਣ
ਛਾਵਾਂ ਲੰਮੀਆਂ ਧੌਣਾਂ ਨੂੰ
ਅੱਖਾਂ ਚੋਂ ਇਤਲਾਹ ਹੋਈ
ਰਗ ਰਗ ਦੀ ਏ

ਚੱਕਬੰਦੀ ਕਰ ਦੇ
ਬੋਸਾ ਜਿਓਂ ਰੁਖ਼ਸਾਰ ਦੀ
ਫੁੱਲ ਅੰਦਰ ਸੁੱਤੀ
ਧਾਰ ਜਿਉਂ ਤਲਵਾਰ ਦੀ
ਜਿਉਂ ਬਲ਼ਦੀ ਬਲ਼ਦੀ ਸੰਦਲ

ਮਹਿਕ ਪਿਆਰ ਦੀ
ਜਿਉਂ ਖ਼ੁਰਦਾ ਜਾਂਦਾ
ਸੂਰਜ ਸ਼ਾਮ ਨਿਹਾਰਦੀ
ਜਿਉਂ ਲੰਘੇ ਦਿਨ ਦੀ ਯਾਦ
ਉਫ਼ਕ ਤੇ ਦਗਦੀ ਏ

ਉਹ ਮੰਨੇ ਜਾਂ ਮੰਨੇ
ਦਿਲ ਤਾਂ ਮੰਨਦਾ ਹੈ
ਜਦ ਆਏ ਸਵਾਲੀ
ਦਰੋ-ਦਰੀਚਾ ਕੰਬਦਾ ਹੈ
ਧੁੰਦ ਮੋੜਾਂ ਉੱਤੇ
ਉੱਸਲ਼ਵੱਟੇ ਲੈਂਦੀ ਹੈ
ਮੁਰਗ਼ਾਬੀ ਸੁਣੀਏ
ਸਰਵਰ ਨੂੰ ਕੀ ਕਹਿੰਦੀ ਹੈ
ਦੂਰ ਕਿਤੇ ਕੋਈ ਜੋਤ
ਸਵੱਲੀ ਜਗਦੀ ਏ



## ਮੇਰੀ ਹੋਂਦ ਤੇ ਇਤਰਾਜ਼ ਬੜੇ

ਮੇਰੀ ਹੋਂਦ ਤੇ ਇਤਰਾਜ਼ ਬੜੇ, ਇਹ ਕਿੱਥੇ ਮੁੱਕਣੇ ਨੇ?
ਹੱਥਾਂ ਚੋਂ ਪੱਥਰ ਛੁੱਟ ਜਾਣੇ, ਨਾ ਦਿਲ ਚੋਂ ਛੁੱਟਣੇ ਨੇ

ਲੋਕਾਂ ਦੇ ਬੋਲ ਕੁਰਖ਼ਤ ਬੜੇ, ਇਹ ਛਲਣੀ ਕਰ ਜਾਣੇ
ਪਰ ਯਾਰਾ ਤੇਰੀ ਚੁੱਪ ਵਾਲੇ, ਫੱਟ ਜ਼ਿਆਦਾ ਦੁਖਣੇ ਨੇ

ਤਿਰਸ਼ੂਲਾਂ ਤੇ ਕਿਰਪਾਨਾਂ ਤੇ, ਰੱਤ ਤੇਰੀ ਮੇਰੀ ਹੋਵੇਗੀ
ਜ਼ਹਿਰਾਂ ਦੇ ਦਰਿਆ ਗਲੀਆਂ ਵਿੱਚ, ਜਿੱਦਣ ਢੁੱਕਣੇ ਨੇ

ਵਹਿਸ਼ਤ ਦੇ ਨਾਸੂਰ ਅਵੱਲੇ, ਜੜ੍ਹ ਤੋਂ ਕੱਟਣੇ ਪੈਂਦੇ ਨੇ
ਇਹ ਜਿੰਨੇ ਪੋਲੇ ਪੋਲੇ ਛੇੜੇ, ਓਨੇ ਦੁਖਣੇ ਨੇ

ਤੇਹ ਏਨੀ ਕਿ ਮੇਚ ਕੋਈ, ਦਰਿਆ ਅਜੇ ਵੀ ਆਇਆ ਨਾ
ਲੋਭਾਂ ਦੇ ਦਰਿਆ ਬੰਦੇ ਦੇ, ਨਾਲ ਈ ਰੁਕਣੇ ਨੇ

ਜੋ ਲੋੜੋਂ ਬਹੁਤਾ ਲੋਚੋਗੇ, ਓਹ ਜ਼ਹਿਰ ਚ ਵੱਟ ਜਾਂਦੈ
ਤਾਕਤ, ਇੱਛਾ, ਹਉਮੈ ਵਧਕੇ, ਸਿਰ ਵਿੱਚ ਦੁਖਣੇ ਨੇ



## ਸਾਂਝੇ ਵਾਰ ਨੇ ਬੋਹੜ ਅਨਾਰ ਕੀਤਾ

ਵੇਲਾ ਆ ਗਿਆ ਚੋਲ਼ਾ ਲੀਰ ਹੋਇਆ
ਖ਼ਾਲਸ ਫੁੱਲ ਹੋਏ ਪ੍ਰਵਾਨ ਮੱਥੇ
ਵਾਂਗ ਸ਼ਿੱਦਤਾਂ ਡੂੰਘਾ ਟੱਕ ਲੱਗਾ
ਧਾਰ ਖ਼ੂਨ ਦੀ ਸੁਖਮਨੀ ਸਾਹਿਬ ਜੱਪੇ

ਸਾਂਝੇ ਵਾਰ ਨੇ ਬੋਹੜ ਅਨਾਰ ਕੀਤਾ
ਵਚਨ ਸਿੰਘ ਦਾ ਝੂਠਾ ਹੋਣ ਲੱਗਾ
ਦਸਮ ਜੋਤ ਨੇ ਸਿਰ ਤੇ ਹੱਥ ਧਰਿਆ
ਖੰਡਾ ਜਾਗਿਆ ਲੋਹਾ ਗੌਣ ਲੱਗਾ

ਨੰਗੇ ਪੈਰਾਂ ਚ ਮਿਰਗ ਚੁੰਗੀਆਂ ਨੇ
ਨੀਲੇ ਬਾਣਿਆਂ ਚ ਤੇਗ ਤੂਫ਼ਾਨ ਸੁੱਤੇ
ਤੀਰ ਭੱਥਿਆਂ ਨੂੰ ਅਰਕਾਂ ਮਾਰ ਆਖਣ
ਸਾਹ ਦੁਸ਼ਟ ਪਰੋ ਦੀਏ ਨੋਕ ਉੱਤੇ

ਰੋਹ ਢਲਿਆ ਅਕੀਦਤਾਂ ਵਿੱਚ ਏਦਾਂ
ਕਿਹੜਾ ਕੀ ਏ ਪਤਾ ਕੀ ਲੱਗੇ
ਤਲਵਾਰ ਖਣਕਦੀ ਚੂੜੀਆਂ ਗਗਨ ਵੀਣੀ
ਨੇਜ਼ੇ ਢਾਲ ਤੇ ਖੜਤਾਲ਼ ਵੱਜੇ

ਮਿੱਟੀ ਹੋਈ ਸਵੱਲੀ ਭਾਗ ਲੱਗੇ
ਜਦ ਕਾਠੀਓਂ ਟੁੱਟ ਗੁਲਾਬ ਡਿੱਗੇ
ਦਰ ਖੁੱਲ੍ਹ ਗੇ ਅਨਹਦ ਨਾਦ ਬਾਜੇ
ਦੂਰ ਅੱਪੜੇ ਨਗਾਰੇ ਡਗ ਸਿੱਧੇ

ਤੁਰਿਆ ਅਜਬ ਹਠੀਲਾ ਸਾਜ਼ ਵੇਖੋ
ਇਕਤਾਰਾ ਖੰਡੇ ਦੀ ਤਾਰ ਵੇਖੋ
ਪਾਕ ਪਰਿਕਰਮਾਂ ਸਾਜ਼ ਨਵਾਜ਼ ਵੇਖੋ
ਤਨ ਕੀਰਤਨ ਕਰਤਾਰ ਵੇਖੋ।

ਫਟਨਾ ਲਾਜ਼ਮੀ ਪੀਂਘ ਸਤਰੰਗੀਆਂ ਲਈ
ਉਂਜ ਰੌਸ਼ਨੀ ਦਾ ਕਿਹੜਾ ਰੰਗ ਹੁੰਦਾ?
ਕਾਇਆ ਕੰਚਨ ਅਹਿਰਨ ਬਿਨ ਕਿੱਦਾਂ
ਖਰੇ ਸੋਨਿਆਂ ਚ ਅੱਗ ਦਾ ਰੰਗ ਹੁੰਦਾ

ਕਾਇਆ ਕੰਚਨ ਅਹਿਰਨ ਬਿਨ ਕਿੱਦਾਂ
ਖਰੇ ਸੋਨਿਆਂ ਚ ਅੱਗ ਦਾ ਡੰਗ ਹੁੰਦਾ



## ਤਲਵਾਰ ਰੁੱਤੇ

ਕੋਈ ਆਏ ਜਦ ਉਠਾਉਣ ਵਾਲਾ
ਗੂੜ੍ਹੀ ਨੀਂਦ 'ਚ ਸ਼ਹਿਰ ਗਰਾਂ ਸੁੱਤੇ
ਕੱਚੇ ਰਾਹ ਚੋਂ ਸ਼ਾਹਨ ਰਾਹ ਉੱਠਣ
ਫੁੱਲ ਸਾਣ ਚੜ੍ਹਨ ਤਲਵਾਰ ਰੁੱਤੇ

ਓਹ ਸੁੰਨ ਸਮਾਧੀ ਅੰਦਰ ਬੈਠਾ
ਹੋਇਆ ਜਦ ਪ੍ਰਕਾਸ਼ਮਾਨ
ਹੱਥ ਵਿੱਚ ਤੇਗ ਕਿਰਪਾ ਬਣ ਗਈ
ਮਿਹਰਾਂ ਬਣਿਆ ਤੀਰ ਕਮਾਨ
ਗੋਬਿੰਦ ਫੁੱਲ ਨੇ ਗੋਬਿੰਦ ਤਾਰੇ
ਗੋਬਿੰਦ ਸਾਡਾ ਸਾਹ ਪ੍ਰਾਣ
ਗੋਬਿੰਦ ਇੱਕ ਜਗਦੀ ਗਾਥਾ
ਅੰਮ੍ਰਿਤ ਹੋਏ ਆਬ ਦੀ
ਗੋਬਿੰਦ ਰੂਹ ਪੰਜਾਬ ਦੀ

ਬਾਲ ਮਸਤਕ ਅੰਦਰ ਜਦੋਂ
ਬ੍ਰਹਿਮੰਡ ਫੁੱਟਦਾ ਹੈ
ਓਹ ਗੰਗਾ ਨਦੀ ਚ ਸੋਨੇ ਵਾਲੇ
ਕੰਗਣ ਸੁੱਟਦਾ ਹੈ
ਮੋਹ ਮਾਇਆ ਦਾ ਪੂਰ
ਅਈਥੇ ਆ ਕੇ ਰੁਕਿਆ ਹੈ
ਦੂਜਾ ਕੰਗਣ ਸੁੱਟ ਕੇ ਆਖੇ
ਅਈਥੇ ਸੁੱਟਿਆ ਹੈ
ਅਈਥੇ ਮੁੱਕਦੀ ਹੱਦ
ਦੁਨੀਆਂ ਵਾਲੀ ਢਾਬ ਦੀ

ਮੱਥਿਆਂ ਤੋਂ ਤਿਲਕ ਦਾ
ਜਦ ਰੰਗ ਉੱਡਣ ਲੱਗਿਆ
ਓਹ ਗੂੜ੍ਹੀ ਰੱਤ ਪੈਗ਼ੰਬਰੀ

ਦੇ ਰੰਗ ਨਾ ਗਿਆ ਰੰਗਿਆ
ਨੌਂ ਵਰ੍ਹਿਆਂ ਦੀ ਧਰਤ 'ਚੋਂ
ਅਕਾਸ਼ ਪੂਰਾ ਝਾਕਦਾ
ਓਹ ਸੀਸ ਹਿੰਦ ਦਾ ਰੱਖਦਾ
ਤੇ ਸੀਸ ਦੇਵੇ ਬਾਪ ਦਾ
ਹਿਸਾਬ ਵਿੱਚ ਨਾ ਗੱਲ ਆਏ
ਗੱਲ ਇਸ ਹਿਸਾਬ ਦੀ

ਇਹ ਪੱਗ ਦੇ ਜੋ ਪੇਚ ਨੇ
ਗੋਬਿੰਦ ਦਾ ਪ੍ਰਤਾਪ ਹੈ
ਇਹ ਨੰਦਪੁਰ ਚੋਂ ਉੱਠਦੇ
ਕੱਕਿਆਂ ਦੀ ਤਾਬ ਹੈ
ਤਪ ਤਪ ਕੇ ਖ਼ਾਲਸ ਹੋ ਗਿਆਂ
ਪ੍ਰਵਾਨਿਆਂ ਦਾ ਜਾਪ ਹੈ
ਇਹ ਲੋਹ ਮਖ਼ਮਲੀ ਬੋਲ ਨੇ
ਪ੍ਰਤੱਖ ਸਤਿਗੁਰੁ ਆਪ ਹੈ
ਤੇਗ ਦੀ ਟੁਣਕਾਰ ਚ ਧੁਨ ਹੈ
ਨਾਨਕ ਵਾਲੀ ਰਬਾਬ ਦੀ

ਪੰਜ ਰੂਹਾਂ ਦੀ ਫੌਜ ਵੇਖੀ
ਲੱਖ ਬੁੱਤਾਂ ਤੋਂ ਜ਼ਿਆਦੀ
ਇਹ ਸਿੱਖੀ ਸਕੂਲ ਲੱਗਦਾ
ਇਹ ਕੱਚੀ ਗੜ੍ਹੀ ਹੈ ਕਾਹਦੀ
ਨਾ ਸਰਸਾ ਨਦੀ ਚ ਰੁੜ੍ਹਦੀ
ਚਮਕੌਰ ਵਿੱਚ ਨਾ ਤਿੜਕੇ
ਇੱਕ ਖੇਤ ਜ਼ੁਲਮ ਵਾਲਾ
ਤੇ ਮੁੰਜਰ ਕੋਈ ਨਾ ਥਿੜਕੇ
ਇਹ ਤੇਗ ਦਾ ਸਮੁੰਦਰ
ਨਦੀ ਹੈ ਕੋਈ ਰਾਗ ਦੀ

ਓਹ ਪੋਤੇ ਤੇਗ ਬਹਾਦਰ ਦੇ
ਗੋਬਿੰਦ ਦੇ ਦੁਲਾਰੇ
ਨੀਂਹਾਂ ਚ ਬੁੱਤ ਚਿਣ ਤੇ

ਨਾ ਚਿਣ ਸਕੇ ਜੈਕਾਰੇ
ਤੱਤੀ ਤਵੀ ਤੇ ਉਗਮੀ
ਨੀਂਹਾਂ ਚ ਖਿੜੀ ਕਮਾਈ
ਓਹ ਹੱਦ ਜ਼ੁਲਮ ਦੀ ਮਿਣਦੇ
ਓਹ ਇਸ਼ਟ ਦੀ ਉਚਾਈ
ਓਹ ਪਾਪ ਇੰਤਹਾ ਸੀ
ਓਹ ਅੱਤ ਸੀ ਸਵਾਬ ਦੀ

ਇਹ ਲੋਰ ਹੈ ਇਹ ਹੋਰ ਹੈ
ਇਹ ਜ਼ੋਰ ਹੈ ਘਨਘੋਰ ਹੈ
ਇਹ ਬੰਦਿਆਂ ਦੇ ਹੱਥ ਵਿੱਚ
ਸਰਹੰਦ ਦੀ ਕੰਗਰੋੜ ਹੈ
ਇਹ ਆਰਿਆਂ ਦੀ ਛਾਂ ਵੀ ਹੈ
ਇਹ ਚਰਖ਼ੜੀ ਦਾ ਕਿੱਲ ਵੀ
ਇਹ ਠੰਡਿਆਂ ਬੁਰਜਾਂ ਚ ਮਾਵਾਂ
ਗੁਜਰੀਆਂ ਦਾ ਦਿਲ ਵੀ
ਇਹ ਯਾਰੜੇ ਦੇ ਸੱਥਰਾਂ ਤੇ
ਅਨਹਦਾਂ ਦੇ ਨਾਦ ਦੀ

ਰੱਤ ਵਿੱਚ ਖਿੜਿਆ ਫੁੱਲ ਲੋਹੇ ਦਾ
ਪਰਮ ਪੁਰਖ ਦੀ 'ਵਾਜ਼ ਹੈ
ਗੋਬਿੰਦ ਅਰਕ ਹੈ ਧਰਮ ਦਾ
ਗੋਬਿੰਦ ਧੁਰ ਦਾ ਰਾਜ਼ ਹੈ
ਲਹੂ ਦੀ ਕਿਸ਼ਤ ਭਰ ਦਿਓ
ਕੁਝ ਤਾਂ ਕਰੋ ਉਧਾਰ ਦਾ
ਹਿੰਦ ਤੇ ਜੋ ਕਰਜ਼ ਹੈ
ਗੋਬਿੰਦ ਦੇ ਪਰਿਵਾਰ ਦਾ
ਗੋਬਿੰਦ ਅੰਤਮ ਰੇਖਾ ਹੈ
ਲੜੀ ਜੋ ਅਦਿ ਜੁਗਾਦਿ ਦੀ

ਗੋਬਿੰਦ ! ਗੋਬਿੰਦ ! ਗੋਬਿੰਦ !
ਗੋਬਿੰਦ ਰੂਹ ਪੰਜਾਬ ਦੀ





ਕਦੇ ਲੰਘ ਜਾਵੀਂ ਯਾਰ
ਦਿਸਹੱਦਿਆਂ ਤੋਂ ਪਾਰ
ਕਦੇ ਫ਼ਰਸ਼ਾਂ ਤੇ ਫੇਰ
ਇਸ ਅਰਸ਼ ਨੂੰ ਖਿਲਾਰ ਦੇ

ਤੇਰੀ ਲੋਅ ਦਾ ਸਿਰਨਾਵਾਂ
ਤੇਰੇ ਅੰਦਰ ਹੀ ਹੈ
ਕਿਸੇ ਤਾਰੇ ਨੂੰ ਢੂੰਡ
ਕੋਈ ਸੂਰਜ ਹੀ ਬਾਲ਼ ਦੇ

ਸਖੀਏ ਇੱਕ ਜਗਦੀ ਖੀਗੀ
ਅੱਗੇ ਇੱਕ ਸਰਦਲ ਖੀਵੀ !
ਟੱਪ ਜਾ ਸਿਰ ਰੱਖ ਕੇ ਤੂੰ
ਚਾਨਣ ਦਾ ਚਸ਼ਮਾ ਅੰਦਰ
ਚਾਨਣ ਹੋ ਰੱਜ ਕੇ ਤੂੰ!


ਪੰਜਾਬੀ ਲੋਕ ਵਿਰਾਸਤ ਅਕਾਦਮੀ
ਲੁਧਿਆਣਾ



ਨਾਨਕ ਸਿੰਘ ਪੁਸਤਕ ਮਾਲਾ

ISBN 978-93-81439-83-8
